# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



## *ਇੱਕ ਸ਼ਰਧਾਂਜਲੀ, ਕ੍ਰਿਸ਼ਨ ਬਰਗਾੜੀ ਨੂੰ*

ਰਾਜਿੰਦਰਜੀਤ ਕੋਟਕਪੂਰਾ

ਪੈਰ ਕੁੱਝ ਹਫਤੇ ਤੁਰੇ ਤਾਂ
ਬਣ ਗਿਆ ਇੱਕ ਕਾਫਲਾ
ਤੁਰ ਪਿਆ ਤੂੰ ਵੀ, ਭੁਲਾਕੇ
ਨੀਂਦ ਨੂੰ ਆਰਾਮ ਨੂੰ ।
ਤੇਰੇ ਉਸ ਵਿਸ਼ਵਾਸ਼ ਦਾ
ਮਿਲਿਆ ਸਿਲਾ ਇਹ ਦੋਸਤਾ
ਕਿ ਬਲ ਪਈ ਲਟ-ਲਟ
ਤੇਰੇ ਹੱਥਾਂ ਦੀਆਂ ਤਲੀਆਂ ਦੀ ਲਾਟ ।
ਰਾਤ ਵੀ ਤੇ ਦਿਨ ਵੀ ਸੀ
ਤੇਰੇ ਲਈ ਇੱਕੋ-ਜਿਹੇ
ਕੀ ਅਸੰਭਵ ਹੈ ਭਲਾ,
ਇਹ ਤੂੰ ਨਹੀਂ ਸੀ ਜਾਣਦਾ ।
ਕੂੜ ਦੇ ਸੌਦਾਗਰਾਂ ਨੂੰ
ਭੈਅ ਸੀ ਤੇਰੇ ਨਾਮ ਤੋਂ
ਤੂੰ ਸਦਾ ਬਣ ਕੇ ਵਿਖਾਇਆ
ਜ਼ਿੰਦਗੀ ਦੇ ਹਾਣ ਦਾ ।

ਯਾਦਗਾਰੀ ਬਣ ਗਿਆ
ਛੋਟਾ ਜਿਹਾ ਤੇਰਾ ਸਫਰ
ਜਿਉਦਿਆਂ ਇਨਸਾਨੀਅਤ ਨੂੰ
ਤੂੰ ਲਗਾਇਆ ਗਲ ਸਦਾ
ਮੌਤ ਵੀ ਨਾ ਢਾਹ ਸਕੀ
ਤੇਰੇ ਇਰਾਦੇ ਦਾ ਕਿਲਾ ।
ਆਪਣੇ ਆਪੇ ਨੂੰ ਲਾ ਕੇ
ਲੋਕਤਾ ਦੇ ਨਾਮ ਤੂੰ
ਆਪਣੀ 'ਮਿੱਟੀ' ਨੂੰ ਵੀ
ਐ ਯਾਰ । ਹੀਰਾ ਕਰ ਗਿਆ ।
ਹੋਣਗੇ ਪੂਰੇ ਤੇਰੇ ਸਭ ਖਾਬ
ਸਾਡੇ ਦੋਸਤਾ,
ਕਾਫਲਾ ਤੁਰਦਾ ਰਹੇਗਾ,
ਮੰਜ਼ਿਲਾਂ ਨੂੰ ਪਾਏਗਾ,
ਸੱਚ ਦਾ ਚਾਨਣ ਤੁਰੇਗਾ,
ਨੁੱਕਰਾਂ ਤੱਕ ਜਾਏਗਾ ।





ਸੰਪਾਦਕੀ ਕਾਮੇ
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਬੀਰ ਸਿੰਘ ਪਰਵਾਨਾ

ਮੁੱਖ ਪ੍ਰਬੰਧਕ : ਸੁਖਵਿੰਦਰ ਬਾਗਪੁਰ
01821-61338(O) & 71438 (R)

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ
ਹੇਮਰਾਜ ਸਟੈਨੋ ਅਤੇ ਰਵਿੰਦਰ ਰਾਹੀ

ਚੰਦੇ ਲਾਈਫ : 500
ਸਾਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-
ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ,
ਪੰਜਾਬ(ਰਜਿ:), ਤਰਕਸੀਲ ਚੌਂਕ,
ਬਰਨਾਲਾ -148101
0167- 3941466

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸੀਲ ਸੁਸਾਇਟੀ ਪੰਜਾਬ (ਰਜਿ :) ਲਿਖਕੇ ਭੇਜਿਆ ਜਾਵੇ ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ
ਸ੍ਰੀ ਅਵਤਾਰ ਸਿੰਘ, ਐਡਵੋਕੇਟ, ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ, ਤੋਂ ਪ੍ਰਿੰਟ ਕਰਵਾ ਕੇ, ਜਿਲਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।




**ਸੰਪਾਦਕੀ**

## *ਤਰਕਸ਼ੀਲ ਲਹਿਰ ਦਾ ਧਰੂ ਤਾਰਾ*



ਸਿਆਸੀ-ਸਭਿਆਚਾਰਕ ਲਹਿਰਾਂ 'ਚ ਬਹੁਤ ਲੋਕ ਆਉਂਦੇ ਹਨ, ਚਲੇ ਜਾਂਦੇ ਹਨ । ਉਨ੍ਹਾਂ ਦਾ ਕੋਈ ਨਾਮ ਨਹੀਂ ਹੁੰਦਾ । ਉਹ ਟੁੱਟੇ ਤਾਰਿਆਂ ਵਾਂਗ ਛਿਣ-ਭੰਗਰ ਲਈ ਚਮਕ ਕੇ ਸਦਾ ਲਈ ਅਲੋਪ ਹੋ ਜਾਂਦੇ ਹਨ । ਲਕ ਮਨਾਂ ਵਿੱਚ ਉਨ੍ਹਾਂ ਦੀ ਕੋਈ ਛਾਪ ਨਹੀਂ ਹੁੰਦੀ । ਪਰ ਤਰਕਸ਼ੀਲ ਲਹਿਰ ਦਾ ਆਗੂ, ਕ੍ਰਿਸ਼ਨ ਬਰਗਾੜੀ ਇਸ ਪੱਖੋਂ ਵਿਲੱਖਣ ਸੀ । ਬਹੁਤੇ ਆਪਣੇ ਪਰਿਵਾਰਕ ਅਤੇ ਪੇਸ਼ਾਵਰ ਰੁਝੇਵਿਆਂ 'ਚੋਂ ਸਮਾਂ ਕੱਢਕੇ ਸੁਸਾਇਟੀ ਲਈ ਕੰਮ ਕਰਦੇ ਹਨ,। ਪਰ ਉਹ ਸੁਸਾਇਟੀ ਦੇ ਕੰਮ ਅਤੇ ਰੁਝੇਵਿਆਂ 'ਚੋਂ ਪਰਿਵਾਰ ਲਈ ਸਮਾਂ ਕੱਢਦਾ ਸੀ । ਉਹ ਇੱਕ ਕੁੱਲ-ਵਕਤੀ ਵਾਂਗ ਜੀਵਿਆ । ਇਸੇ ਲਈ ਤਰਕਸ਼ੀਲ ਦੇ ਕਈ ਪੰਨਿਆਂ 'ਚ ਉਸ ਦੀਆਂ ਯਾਦਾਂ ਸਮੋਈਆਂ ਗਈਆਂ ਹਨ । ਉਹ ਤਰਕਸ਼ੀਲ ਲਹਿਰ ਨਾਲ ਉਦੇ ਹੋਇਆ । ਉਸਨੇ ਪੰਜਾਬ ਭਰ ਵਿੱਚ ਆਪਣਾ ਨਾਮ ਬਣਾਇਆ । ਕਿਸ਼ਨ ਬਰਗਾੜੀ ਨੇ ਦੋ ਦਹਾਕਿਆਂ ਦੀ ਸਰਗਰਮ ਪ੍ਰਤਿਬੱਧ ਜ਼ਿੰਦਗੀ ਤਰਕਸ਼ੀਲ ਲਹਿਰ ਦੇ ਲੇਖੇ ਲਾਈ ਅਤੇ ਲਹਿਰ ਨੇ ਉਸਨੂੰ ਅਮਰ ਕਰ ਦਿੱਤਾ ਹੈ । ਉਹ, ਅੱਜ ਸਾਡੇ ਵਿੱਚ ਨਹੀਂ ਰਿਹਾ । 20 ਜਨਵਰੀ ਨੂੰ ਉਸਨੇ ਆਖਰੀ ਸਾਹ ਲਿਆ ਅਤੇ ਸਾਡੇ ਕਾਫਲੇ ਨਾਲੋਂ ਸਦਾ ਲਈ ਨਿੱਖੜ ਗਿਆ । ਪਰ ਆਪਣੇ ਅਰਥ-ਭਰਪੂਰ ਕੰਮਾਂ ਕਰਕੇ, ਕ੍ਰਿਸ਼ਨ ਬਰਗਾੜੀ, ਤਰਕਸ਼ੀਲ ਲਹਿਰ ਦੇ ਆਕਾਸ਼ ਵਿੱਚ ਧਰੂ ਤਾਰੇ ਵਾਂਗ ਚਮਕਦਾ ਰਹੇਗਾ । ਉਸ ਦੀ ਜ਼ਿੰਦਗੀ ਦੇ ਕਈ ਪੱਖ ਬੜੇ ਅਹਿਮ ਹਨ ਜੋ ਕਾਰਕੁੰਨਾਂ ਲਈ ਰਾਹ-ਦਰਸਾਵਾ ਹੋ ਸਕਦੇ ਹਨ । ਕ੍ਰਿਸ਼ਨ ਬਰਗਾੜੀ ਸਿਰਫ ਦਸਵੀਂ ਪਾਸ ਸੀ । ਉਸ ਕਿਸੇ ਕਾਲਜ ਨਹੀਂ ਗਿਆ ਅਤੇ ਨਾ ਹੀ ਯੂਨੀਵਰਸਿਟੀ 'ਚ ਪੜਿਆ । ਆਪਣੀ ਘੱਟ ਵਿੱਦਿਅਕ ਯੋਗਤਾ ਨੂੰ ਉਸਨੇ ਆਪਣੇ ਬੌਧਿਕ ਵਿਕਾਸ ਵਿੱਚ ਰੋੜਾ ਨਹੀਂ ਬਣਨ ਦਿੱਤਾ । ਉਹ ਜਾਨਣ, ਸਮਝਣ ਲਈ ਹਮੇਸ਼ਾ ਤਤਪਰ ਰਹਿੰਦਾ ਸੀ । ਮਨ ਦੀਆਂ ਗੁੰਝਲਾਂ ਨੂੰ ਸਮਝਣ ਵਿੱਚ ਉਸਨੇ ਕਾਫੀ ਮੁਹਾਰਤ ਹਾਸਲ ਕੀਤੀ । ਉਹ ਮਨੋਰੋਗਾਂ ਦੇ ਮਾਹਿਰਾਂ ਨਾਲ ਅਕਸਰ ਸਲਾਹ-ਮਸ਼ਵਰੇ ਅਤੇ ਵਿਚਾਰ-ਵਟਾਂਦਰਾ ਕਰਦਾ ਰਹਿੰਦਾ ਸੀ । ਮਨੋਵਿਗਿਆਨ, ਸਮਾਜ ਵਿਗਿਆਨ ਅਤੇ ਮਨੁੱਖੀ ਵਿਵਹਾਰ ਬਾਰੇ ਕ੍ਰਿਸ਼ਨ ਬਰਗਾੜੀ ਦੀ ਸੂਝ ਹੈਰਾਨ ਕਰਨ ਵਾਲੀ ਸੀ । ਅੱਗ ਲੱਗਣ, ਰੋੜੇ ਡਿੱਗਣ ਅਤੇ ਕੱਪੜੇ ਕੱਟਣ ਵਰਗੀਆਂ ਰਹੱਸਮਈ ਘਟਨਾਵਾਂ ਪਿੱਛੇ ਕੰਮ ਕਰਦੇ, ਘਰ ਦੇ ਜੀਅ ਨੂੰ ਬੁੱਝਣ, ਮਾਨਸਿਕ ਰੋਗੀਆਂ ਦੀ ਘੰਟਿਆਂ-ਬੱਧੀ ਪੁੱਛ-ਪੜਤਾਲ ਕਰਨ, ਉਨ੍ਹਾਂ ਦਾ ਵਿਸ਼ਵਾਸ਼ ਜਿੱਤਣ ਅਤੇ ਮਨ ਦੀਆਂ ਡੂੰਘੀਆਂ ਪਰਤਾਂ ਨੂੰ ਫਰੋਲਣ 'ਚ ਉਸਨੂੰ ਕਮਾਲ ਦੀ ਮੁਹਾਰਤ ਸੀ । ਉਸਨੇ ਆਪਣੀ ਸਰਗਰਮੀ ਅਤੇ ਅਧਿਐਨ ਨੂੰ ਨਾਲੋ-ਨਾਲ ਜਾਰੀ ਰੱਖਿਆ । ਉਸਨੂੰ ਇਸ ਸੱਚਾਈ ਦਾ ਡੂੰਘਾ ਅਹਿਸਾਸ ਸੀ ਕਿ ਚਿੰਤਨ ਬਿਨਾਂ ਅਮਲ ਦਿਸ਼ਾਹੀਣ ਹੁੰਦਾ ਹੈ ਅਤੇ ਅਮਲ ਤੋਂ ਬਿਨ੍ਹਾਂ ਚਿੰਤਨ ਇਕ ਨਿਪੁੰਸਕ ਪ੍ਰੀਕ੍ਰਿਆ । ਉਸਦੀ ਇਕ ਹੋਰ ਉਘੜਵੀਂ ਵਿਲੱਖਣਤਾ ਆਪਣੇ ਨਿੱਜ ਅਤੇ ਪਰ ਵਿੱਚ ਸੰਤੁਲਨ ਰੱਖਣਾ ਸੀ । ਆਪਣੇ ਸੀਮਤ ਆਰਥਿਕ ਸਾਧਨਾਂ ਨਾਲ ਰਹਿਣਯੋਗ ਮਕਾਨ ਬਣਾਇਆ । ਧਨ ਅਤੇ ਬੇਲੋੜਾ ਸਮਾਨ ਕੱਠਾ ਕਰਨ 'ਚ ਸਮਾਂ ਬਰਬਾਦ ਨਹੀਂ ਕੀਤਾ । ਬੇਸ਼ੁਮਾਰ ਲੋਕਾਂ ਦਾ ਪਿਆਰ ਅਤੇ ਸਤਿਕਾਰ ਹੀ ਉਸਦਾ ਸਰਮਾਇਆ ਸੀ , ਉਸ ਦੀ ਕਮਾਈ ਸੀ । ਇਸੇ ਵਿੱਚੋਂ ਉਸ ਨੇ ਨਾਮੀ ਹਸਤੀਆਂ ਅਤੇ ਵੱਡੇ ਅਧਿਕਾਰੀਆਂ ਦੀ ਦੋਸਤੀ ਖੱਟੀ । ਰਿਸ਼ਤੇਦਾਰੀਆਂ ਅਤੇ ਪਿੰਡ ਦੇ ਭਾਈਚਾਰੇ ਦੇ ਦੁਖਦੇ-ਸੁਖਦੇ ਵਿੱਚ ਸ਼ਾਮਲ ਹੋਣ ਤੋਂ ਕਦੇ ਅਵੇਸਲਾ ਨਹੀਂ ਹੋਇਆ । ਆਮ ਬੰਦਾ ਘਰ ਦੇ ਚਾਰ ਕੁ ਜੀਆਂ ਦੀ ਪੈਖੜ ਨਾਲ ਬੱਝਿਆ ਇਕ ਸੀਮਤ ਦਾਇਰੇ 'ਚ ਗੇੜੇ ਕਢਦਾ ਰਹਿੰਦਾ ਹੈ । ਉਹ ਪੈਦਾ ਹੁੰਦਾ ਹੈ, ਵੱਡਾ ਹੁੰਦਾ ਹੈ, ਵਿਆਹ ਕਰਾਉਂਦਾ ਹੈ, ਬੱਚੇ ਪੈਦਾ ਕਰਦਾ ਹੈ, ਪਾਲਦਾ ਹੈ ਅਤੇ ਮਰ ਜਾਂਦਾ ਹੈ : ਅਜਿਹੀ ਬਹੁਸੰਮਤੀ ਦੇ ਜਨਮ ਅਤੇ ਮਰਨ ਨਾਲ ਸਮਾਜ ਨੂੰ ਕੋਈ ਫਰਕ ਨਹੀਂ ਪੈਂਦਾ । ਪਰ ਆਪਣੀਆਂ ਕਿੱਤਾਵਰ ਅਤੇ ਪਰਿਵਾਰਿਕ ਜ਼ਿੰਮੇਵਾਰੀਆਂ ਨੂੰ ਬਾਖ਼ੂਬੀ ਨਿਭਾਉਂਦਿਆਂ, ਕ੍ਰਿਸ਼ਨ ਬਰਗਾੜੀ ਨੇ ਆਪਣੀ ਜ਼ਿੰਦਗੀ ਦਾ ਵੱਡਾ ਹਿੱਸਾ ਸਮਾਜ ਦੇ ਲੇਖੇ ਲਾਇਆ । ਉਸਨੇ ਨਿੱਜ ਅਤੇ ਪਰ ਵਿੱਚ ਕਮਾਲ ਦਾ ਸੁਮੇਲ ਵਿਕਸਿਤ ਕੀਤਾ । ਉਸ ਦੀ ਸ਼ਖਸ਼ੀਅਤ ਦਾ ਇੱਕ ਹੋਰ ਅਹਿਮ ਪੱਖ, ਕਹਿਣੀ ਅਤੇ ਕਰਨੀ ਵਿੱਚ ਏਕਤਾ ਦਾ ਹੋਣਾ ਸੀ । ਉਸ ਨੇ ਜੋ ਪਰਚਾਰਿਆ, ਉਹੀ ਜੀਵਿਆ । ਖੂਨ-ਦਾਨ ਕਰਨ ਦਾ ਪ੍ਰਚਾਰ ਹੀ ਨਹੀਂ ਕੀਤਾ, ਖੂਨ-ਦਾਨ ਕਰਦਾ ਵੀ ਰਿਹਾ । ਤਰਕਸ਼ੀਲ ਸਮਾਗਮਾਂ ਵਿੱਚ ਧਾਰਮਿਕ ਰੂੜੀਵਾਦੀ ਰਸਮਾਂ-ਰਿਵਾਜਾਂ ਦੀ ਜ਼ੁਬਾਨੀ-ਕਲਾਮੀ ਆਲੋਚਨਾ ਹੀ ਨਹੀਂ ਕੀਤੀ, ਉਨ੍ਹਾਂ ਨੂੰ ਛੋਟੇ ਭਰਾ ਦੀ ਮੌਤ 'ਤੇ ਤਿਆਗਿਆ ਵੀ ਅਤੇ ਵਸੀਅਤ ਕਰਕੇ, ਮਰਨ ਉਪਰੰਤ ਹਰ ਤਰ੍ਹਾਂ ਦੀ ਧਾਰਮਿਕ ਰਹੁ-ਰੀਤ ਦੇ ਨਾ ਕੀਤੇ ਜਾਣ ਨੂੰ ਯਕੀਨੀ ਬਣਾਇਆ ।

*ਉਸ ਦੀ ਜ਼ਿੰਦਗੀ ਵੀ ਮਿਸਾਲੀ ਸੀ । ਉਸ ਦੀ ਮੌਤ ਵੀ ਮਿਸਾਲੀ ਹੋ ਨਿੱਬੜੀ ।*

ਮੁਲਾਕਾਤ

## *"ਜ਼ਿੰਦਗੀ ਮੜਕ ਨਾਲ ਜਿਉਣੀ ਹੈ, ਦਿਨ ਕਟੀ ਨਹੀਂ ਕਰਨੀ"*

ਕ੍ਰਿਸ਼ਨ ਬਰਗਾੜੀ ਨੂੰ ਬਤੌਰ ਆਗੂ ਅਸੀਂ ਵੇਖਿਐ । ਉਹ ਆਪਣੇ ਪਰਿਵਾਰ ਵਿੱਚ ਕਿਸ ਤਰ੍ਹਾਂ ਵਿਚਰਿਆ, ਇਹ ਜਾਨਣ ਲਈ ਉਨ੍ਹਾਂ ਦੀ ਜੀਵਨ-ਸਾਥਣ ਸ੍ਰੀਮਤੀ ਰਜਿੰਦਰ ਬਰਗਾੜੀ ਨਾਲ ਅਵਤਾਰ ਗੋਂਦਾਰਾ ਵੱਲੋਂ ਕੀਤੀ ਗੱਲਬਾਤ ਦੇ ਕੁੱਝ ਅੰਸ਼ ਤਰਕਸ਼ੀਲ ਪਾਠਕਾਂ ਲਈ ਛਾਪ ਰਹੇ ਹਾਂ ।

ਅਦਾਰਾ

*? ਪ੍ਰਧਾਨ ਜੀ ਦੀ ਬੀਮਾਰੀ ਬਾਰੇ ਕਿੰਨਾ ਕੁ ਪਹਿਲਾਂ ਪਤਾ ਲੱਗਿਆ ।*

- ਕੋਈ ਛੇ ਕੁ ਮਹੀਨੇ ਪਹਿਲਾਂ, ਲਗਾਤਾਰ ਥੋੜਾ-ਥੋੜਾ ਬੁਖਾਰ ਰਹਿਣ ਲੱਗਿਆ । ਬੁਖਾਰ ਦੀ ਦੁਆਈ ਲੈਂਦੇ ਰਹੇ ਪਰ ਠੀਕ ਨਹੀਂ ਹੋਇਆ । ਫੇਰ ਡਾਕਟਰ ਜ਼ਖ਼ਮੀ ਨੇ ਘਰ ਬਦਲਣਾ ਸੀ, ਕੋਟਕਪੂਰੇ । ਇਹ ਉਥੇ ਚਲੇ ਗਏ । ਜਦੋਂ ਵਾਪਸ ਆਏ ਤਾਂ ਕਾਫੀ ਥਕੇਵਾਂ ਜਿਹਾ ਮੰਨਿਆ । ਸੋਚਿਆ ਟਾਈਫਾਈਡ ਹੋਊ । ਇਕ ਲੈਬਾਰਟਰੀ ਤੋਂ ਟੈਸਟ ਕਰਾਇਆ ਤਾਂ ਪਤਾ ਚੱਲਿਆ, ਐਲ.ਟੀ.ਸੀ. ਵਧੇ ਹੋਏ ਹਨ । ਉਨ੍ਹਾਂ ਨੇ ਰਿਪੋਰਟ ਦੇਖੀ ਤਾਂ ਘਬਰਾਏ ਜਿਹੇ ਖੜੇ ਰਹੇ । ਇਨਾਂ ਨੇ ਕਿਹਾ, 'ਡਾ. ਸਾਹਿਬ ਦੱਸੋ, ਕੀ ਗੱਲ ਹੈ ।' ਫਿਰ ਮੇਰੇ ਵੱਲ ਇਸ਼ਾਰਾ ਕਰਦਿਆਂ ਕਹਿੰਦੇ, 'ਭੈਣ ਜੀ, ਤੁਸੀਂ ਬਾਹਰ ਜਾ ਵੜੋ ।' ਮੈਂ ਕਿਹਾ,'ਬਾਹਰ ਜਾਣ ਵਾਲੀ ਕਿਹੜੀ ਗੱਲ ਹੈ, ਜੇ ਇੰਨਾਂ ਨੂੰ ਪਤਾ ਲੱਗ ਗਿਆ, ਮੈਨੂੰ ਤਾਂ ਪਤਾ ਲੱਗ ਹੀ ਜਾਵੇਗਾ, ਮੈਂ ਨਾਲ ਈ ਰਹਿੰਦੀ ਆਂ । ਡਾ. ਨਵਤੇਜ ਨੇ ਦੱਸਿਆ ਕਿ ਇੰਨਾਂ ਨੂੰ ਖ਼ੂਨ ਦਾ ਕੈਂਸਰ ਹੈ ।

*? ਮਨ ਤੇ ਕੀ ਪ੍ਰਤੀਕਰਮ ਹੋਇਆ ।*

- ਕੈਂਸਰ ਦਾ ਨਾਮ ਸੁਣਕੇ ਡਰ ਜਿਆ ਲੱਗਿਆ, ਫੇਰ ਉਦੋਂ ਮੇਰੇ ਦਿਮਾਗ 'ਚ ਇਹ ਵੀ ਸੀ ਕਿ ਇਹ ਠੀਕ ਹੋ ਜਾਣਗੇ ।

*? ਡਾ. ਨਵਤੇਜ ਨੇ ਕੀ ਸੁਝਾਅ ਦਿੱਤੇ ।*

- ਉਨ੍ਹਾਂ ਨੇ ਕਿਹਾ ਕੈਂਸਰ ਅਜੇ ਮੁਢਲੀ ਸਟੇਜ ਤੇ ਹੈ । ਦੁਵਾਈ ਨਾਲ 15-20 ਸਾਲ ਤਾਂ ਲੰਘ ਹੀ ਜਾਣਗੇ । ਇਹ ਕਹਿੰਦੇ, 'ਪੰਦਰਾਂ ਵੀਹ ਸਾਲ ਬਹੁਤ ਐ, ਜੇ ਚੱਜ ਨਾਲ ਲੰਘ ਜਾਣ, ਹੋਰ ਆਪਾਂ ਕੀ ਚਾਹੁੰਦੇ ਆਂ ।' ਫੇਰ ਆਮਦਨ ਬਾਰੇ ਪੁੱਛਿਆ, 'ਮੇਰੀ ਤਨਖਾਹ ਹੈ ਅੱਠ ਕੁ ਹਜ਼ਾਰ, ਤੇ ਬਾਕੀ 4-5 ਹਜ਼ਾਰ ਇਹ ਟਿਊਸ਼ਨਾਂ ਨਾਲ ਕਮਾ ਲੈਂਦੀ ਐ ।' ਇਹ ਕਹਿੰਦੇ, ' ਹੋਰ ਸਾਡੇ ਕੋਲ ਕੋਈ ਬੈਂਕ ਬੈਲੈਂਸ ਨਹੀਂ ।' ਡਾ. ਸਾਹਿਬ ਨੇ ਕਿਹਾ ਖਰਚਾ ਤਾਂ ਹੋਵੇਗਾ ਹੀ, ਜੇ ਬਿਮਾਰੀ ਜੜ੍ਹੋਂ ਪੁੱਟਣੀ ਹੈ ਤਾਂ ਬੋਨਮੈਰੋ ਬਦਲਣਾ ਪਊ । ਜੇ ਦੁਆਈਆਂ ਤੇ ਚੱਲਾਂਗੇ ਤਾਂ ਸਾਰੀ ਉਮਰ ਖਾਣੀ ਪਊ । ਚੈਕ ਕਰਾਉਂਦੇ ਰਹਿਣਾ, ਸਾਨੂੰ ਮਿਲਦੇ ਰਹਿਣਾ ।'

*? ਉਸਤੋਂ ਬਾਅਦ ਕੀ ਫੈਸਲਾ ਲਿਆ ।*

- ਲੁਧਿਆਣਾ ਡੀ.ਐਮ.ਸੀ. 'ਚ ਇਲਾਜ ਸ਼ੁਰੂ ਹੋ ਗਿਆ । ਲੋਕਾਂ ਨੂੰ ਅਸੀਂ ਇਹੀ ਕਿਹਾ ਕਿ ਟਾਈਫਾਈਡ ਦਾ ਇਲਾਜ ਚਲਦਾ ਹੈ । ਬਾਹਰੋਂ ਪ੍ਰੇਮ ਸਮਾਲਸਰ ਨੇ ਅਮਰੀਕਾ ਤੋਂ ਦੁਆਈ ਘੱਲੀ, ਇਲਾਜ ਚਲਦਾ ਰਿਹਾ । ਪਰ ਟੈਂਪਰੇਚਰ ਨੀਂ ਘਟਿਆ । ਇਨਟੈਂਸਿਵ ਕੇਅਰ 'ਚ ਵੀ ਦਾਖਲ ਹੋਣਾ ਪਿਆ । ਸਾਹ ਔਖਾ ਔਣਾ ਸ਼ੁਰੂ ਹੋ ਗਿਆ । ਕੀਮੋਥਰੈਪੀ ਨਾਲ ਵਿੱਚ-ਵਿੱਚ ਠੀਕ ਵੀ ਹੁੰਦੇ ਰਹੇ ਫੇਰ ਲਗਾਤਾਰ ਬਾਹਰ ਦੀ ਦੁਆਈ ਤੇ ਕੀਮੋਥਰੈਪੀ ਚੱਲੀ ।

*? ਜਿਵੇਂ ਤੁਸੀਂ ਦੱਸਿਆ ਇਲਾਜ ਬੜਾ ਮਹਿੰਗਾ ਸੀ, ਫਿਰ ਬਿਮਾਰੀ ਦਾ ਖਰਚਾ ਕਿਵੇਂ ਝੱਲਿਆ ।*

- ਅਮਰੀਕਾ ਤੋਂ ਪ੍ਰੇਮ ਸਮਾਲਸਰ ਨੇ ਲਗਾਤਾਰ ਛੇ ਮਹੀਨੇ ਦਵਾਈ ਘੱਲੀ ਬਾਕੀ ਖਰਚਾ ਦੇਸ਼-ਵਿਦੇਸ਼ ਬੈਠੇ ਤਰਕਸ਼ੀਲ ਪਰਿਵਾਰ ਤੇ ਰਿਸ਼ਤੇਦਾਰਾਂ ਨੇ ਝੱਲਿਆ, ਕਦੇ ਪੈਸੇ ਦੀ ਤੰਗੀ ਮਹਿਸੂਸ ਨਹੀਂ ਹੋਣ ਦਿੱਤੀ ।

*? ਇਸ ਨਾਮੁਰਾਦ ਬੀਮਾਰੀ ਦਾ ਸਾਹਮਣਾ ਕਿਵੇਂ ਕੀਤਾ । ਧਾਰਮਿਕ ਵਿਅਕਤੀ ਤਾਂ ਪਾਠ ਕਰਦੇ ਆ, ਮਾਲਾ ਫੇਰਦੇ ਆ ਜਾਂ ਸੁੱਖਣਾ ਸੁਖਦੇ ਆ ।*

- ਮੈਂ ਤਾਂ ਆਪਣੇ ਮਨ 'ਤੇ ਹੀ ਝੱਲਿਆ । ਕਿਸੇ ਸੁੱਖਣਾ ਸੁੱਖਣ ਦੀ ਤਾਂ ਮੇਰੇ ਦਿਮਾਗ 'ਚ ਹੀ ਨੀਂ ਆਈ । ਇਕ ਵਾਰ ਇੰਨਾਂ ਦੇ ਮੂੰਹੋਂ ਤਕਲੀਫ ਵਿੱਚ 'ਹਾਏ ਓਏ ਰੱਬਾ' ਨਿਕਲ ਗਿਆ । ਪਰ ਨਾਲ ਹੀ ਇਹ ਕਹਿੰਦੇ 'ਇਹ ਕੰਜਰ ਕਿੱਥੋਂ ਆ ਗਿਆ ?' ਮੈਂ ਆਖਿਆ,' ਰੱਬ ਦਾ ਨਾਂ ਮੂੰਹੋਂ ਕਿਵੇਂ ਨਿਕਲ ਗਿਆ ?' ਇੰਨ੍ਹਾਂ ਨੇ ਅੱਠ-ਦਸ ਗਾਲ੍ਹਾਂ ਹੋਰ ਕੱਢੀਆਂ । ਮਹੌਲ ਹਾਸੇ ਆਲਾ ਬਣ ਗਿਆ ।

*? ਪ੍ਰਧਾਨ ਜੀ ਨੇ ਵਹਿਮਾਂ-ਭਰਮਾਂ ਖਿਲਾਫ ਲੜਨ ਦੇ ਨਾਲ ਨਾਲ ਧਾਰਮਿਕ ਰਸਮਾਂ ਨੂੰ ਵੀ ਤਿਲਾਂਜਲੀ ਦਿੱਤੀ । ਛੋਟੇ ਭਰਾ ਦੇ ਮਰਨ ਉਪਰੰਤ ਕੋਈ ਪਾਠ-ਪੂਜਾ ਨਹੀਂ ਕਰਾਈ । ਗੰਗਾ 'ਚ ਫੁੱਲ ਵੀ ਨੀਂ ਪਾਏ । ਇਉਂ ਵਿਚਰਦਿਆਂ ਪਰਿਵਾਰ ਜਾਂ ਹੋਰ ਰਿਸ਼ਤੇਦਾਰਾਂ ਨਾਲ ਟਕਰਾ ਨੀਂ ਆਇਆ ।*

- ਹਾਂ ਇੰਨਾਂ ਦਾ ਪਰਿਵਾਰ ਤਾਂ ਸੁਲਝਿਆ ਹੋਇਆ ਸੀ । ਪਰ ਮੇਰੇ ਪੇਕੇ ਧਾਰਮਿਕ । ਮੇਰੀ ਛੋਟੀ ਭੈਣ ਇੰਨਾਂ ਦੇ ਛੋਟੇ ਭਰਾ ਨੂੰ ਵਿਆਹੀ ਹੋਈ ਸੀ । ਉਹਦੀ ਮੌਤ ਉਪਰੰਤ ਮੇਰੇ ਪੇਕੇ ਉਸ ਦੇ ਫੁੱਲ ਗੰਗਾ 'ਚ ਪਾਉਣ ਲਈ ਕਹਿੰਦੇ ਸੀ । ਉਨ੍ਹਾਂ ਨੇ ਆਖਿਆ, 'ਤੁਸੀਂ ਨਾ ਜਾਇਓ, ਅਸੀਂ ਚੁਗ ਕੇ ਆਪੇ ਪਾ ਆਵਾਂਗੇ ।' ਫੇਰ ਮੈਂ ਸਟੈਂਡ ਲਿਆ । ਮੈਂ ਆਖਿਆ,' ਇਕ ਮਰ ਗਿਆ, ਜੇ ਦੂਜੇ ਦੀ ਜ਼ਮੀਰ ਖਤਮ ਕਰਨੀ ਹੈ ਤਾਂ ਦੇਖ ਲਓ।' ਨਹੀਂ ਤਾਂ, ਕਿਵੇਂ ਅਸੀਂ ਚਲਦੇ ਹਾਂ ਸਾਡੇ ਮੁਤਾਬਿਕ ਚੱਲੋ, ਉਹ ਮੰਨ ਗਏ ਤੇ ਜ਼ਿਦ ਨਹੀਂ ਕੀਤੀ ।

*? ਕੀ ਤੁਹਾਡੇ ਵਿਚਾਰ ਵਿਆਹ ਤੋਂ ਪਹਿਲਾਂ ਵੀ ਵਹਿਮਾਂ-ਭਰਮਾਂ ਖਿਲਾਫ ਸਨ ਜਾਂ ਪ੍ਰਧਾਨ ਜੀ ਦੇ ਸਾਥ ਦਾ ਪ੍ਰਭਾਵ ਪਿਆ ।*

- ਸਾਡੀ ਸ਼ਾਦੀ 1984 'ਚ ਹੋਈ । ਮੇਰੇ ਵਿਚਾਰ ਆਪਣੇ ਤੌਰ ਤੇ ਬਣੇ । ਮੈਨੂੰ ਲਗਦਾ ਸੀ, ਧਾਰਮਿਕ ਥਾਵਾਂ ਤੇ ਜਾਣਾ, ਐਵੇਂ ਧੱਕੇ ਖਾਣ ਵਾਲੀ ਗੱਲ ਹੈ । ਇਸਦਾ ਕੋਈ ਫਾਇਦਾ ਨਹੀਂ । ਵਿਆਹ ਤੋਂ ਕੁਝ ਦਿਨਾਂ ਬਾਅਦ ਇੰਨਾਂ ਨੇ ਮੇਰੇ ਨਾਲ ਮਖੌਲ ਕੀਤਾ । ਕਹਿੰਦੇ, 'ਮੈਨੂੰ ਇਕ ਤੀਵੀਂ ਰਾਤ ਨੂੰ ਆ ਕੇ ਡਰਾਉਂਦੀ ਹੈ ।' ਮੈਂ ਕਿਹੜਾ ਬਾਹਲੀਆਂ ਕਿਤਾਬਾਂ ਪੜੀਆਂ ਸਨ, ਡਰ ਗਈ । ਬੀਬੀ ਜੀ ਨੂੰ ਦੱਸ ਦਿੱਤਾ । ਬੀਬੀ ਕਹਿੰਦੀ ਕੋਈ ਤਵੀਤ ਵਗੈਰਾ ਕਰਾਉਂਦੇ ਆਂ । ਆਥਣੇ ਆ ਕੇ ਪੁੱਛਿਆ, 'ਅੱਗੇ ਦੱਸ ਤਾਂ ਮੈਂ ਤਾਂ ਐਂਵੇਂ ਮਖੌਲ ਕਰਦਾ ਸੀ ।' ਮੈਂ ਆਪਣੇ-ਆਪ 'ਚ ਸ਼ਰਮ ਜਿਹੀ ਮਹਿਸੂਸ ਕੀਤੀ । ਫੇਰ ਮੇਰਾ ਇੰਨਾਂ ਚੀਜ਼ਾਂ 'ਚੋਂ ਵਿਸ਼ਵਾਸ਼ ਉਠ ਗਿਆ ।

*? ਕੋਈ ਦਹਾਕਾ ਭਰ ' ਮਨੋਰੋਗ ਮਸ਼ਵਰਾ ਕੇਂਦਰ' ਤੁਹਾਡੇ ਘਰ ਬਰਗਾੜੀ ਵਿਖੇ ਚਲਦਾ ਰਿਹਾ । ਜਿਸਦੀ ਚਰਚਾ ਦੂਰ-ਦੂਰ ਤੱਕ ਸੀ । ਇਸ ਦਾ ਖਿਆਲ ਕਿਵੇਂ ਆਇਆ ।*

- ਕੇਸ ਹੱਲ ਕਰਨ ਜਾਂਦੇ ਸੀ, ਬਾਹਰ । ਕਈ ਮਾਨਸਿਕ ਰੋਗੀ ਘਰੇ ਵੀ ਆ ਜਾਂਦੇ ਸੀ । ਮੈਂ ਵੀ ਕੇਸ ਹੱਲ ਕਰਾਉਣ, ਇੰਨਾਂ ਨਾਲ ਵੀ, ਸੁਸਾਇਟੀ ਦੀਆਂ ਟੀਮਾਂ ਨਾਲ ਜਾਂਦੀ ਹੁੰਦੀ ਸੀ । ਮੇਰੀ ਵੀ ਰੁਚੀ ਸੀ । ਬੱਸ ਇੱਥੋਂ ਵਿਚਾਰ ਔੜਿਆ ਬਈ ਪੱਕੇ ਤੌਰ ਤੇ ਕੇਸਾਂ ਲਈ, ਹਫਤੇ ਦਾ ਇਕ ਦਿਨ ਨਿਸ਼ਚਿਤ ਕਰ ਲਈਏ । ਇਹ ਤਜ਼ਰਬਾ ਕਾਫ਼ੀ ਕਾਮਯਾਬ ਰਿਹਾ ।

*? ਕੋਈ ਮਹੱਤਵ-ਪੂਰਨ ਕੇਸ, ਜੋ ਤੁਸੀਂ ਹੱਲ ਕੀਤੇ ।*

- ਕਿੰਨੇ ਹੀ ਹਨ । ਜਿਨ੍ਹਾਂ 'ਚੋਂ ਇਕ ਪਿੰਡ ਦਾ ਕੇਸ ਸੀ । ਇਕ ਔਰਤ ਨੇ ਬੱਚੇ ਨੂੰ ਜਨਮ ਦਿੱਤਾ । ਉਹ ਬੱਚੇ ਨੂੰ ਚੁਕਦੀ ਨਹੀਂ ਸੀ, ਨਾ ਦੁੱਧ ਚੁੰਘਾਉਂਦੀ ਸੀ । ਉਹਦੇ ਮਨ 'ਚ ਵਹਿਮ ਸੀ ਕਿ ਸਹੁਰਾ ਪਰਿਵਾਰ ਉਹਨੂੰ ਮਾਰ ਦੇਵੇਗਾ । ਅਸੀਂ ਉਸ ਨਾਲ ਗੱਲਬਾਤ ਕੀਤੀ, ਸਮਝਾਇਆ । ਉਸ ਦਾ ਵਿਸ਼ਵਾਸ਼ ਜਿੱਤਕੇ ਬੱਚਾ ਉਸ ਦੀ ਗੋਦੀ 'ਚ ਪਾਇਆ ਤੇ ਭਰੋਸਾ ਬੰਨਾਇਆ ਕਿ ਕੁਝ ਨਹੀਂ ਹੋਵੇਗਾ । ਫੇਰ ਉਸਨੇ ਸਾਡੀ ਹਾਜ਼ਰੀ 'ਚ ਹੀ ਬੱਚੇ ਨੂੰ ਦੁੱਧ ਚੁੰਘਾਇਆ । ਬੱਸ ਉਹਨੂੰ ਡਰ ਸੀ ਕਿ ਉਸ ਦੀ ਸੱਸ ਉਸਨੂੰ ਕੁੱਝ ਦੇ ਦੇਵੇਗੀ ।

ਇਕ ਕੇਸ ਕੁੜੀ ਦਾ ਆਇਆ, ਉਹ ਹਰ ਵੇਲੇ ਥੁੱਕਦੀ ਰਹਿੰਦੀ ਸੀ । ਉਹ ਹਰੇਕ ਨੂੰ ਦੇਖਕੇ ਥੁੱਕ ਦਿੰਦੀ । ਮੈਂ ਬਾਹਰੋਂ ਆਈ ਤਾਂ ਦੇਖਿਆ, ਘਰ ਦਾ ਕਮਰਾ ਉਸਨੇ ਥੁੱਕ-ਥੁੱਕ ਕੇ ਭਰਿਆ ਪਿਆ ਸੀ । ਮੈਂ ਪੋਚਾ ਲਾਇਆ । ਉਸ ਨੂੰ ਝਿੜਕਿਆ ਕਿ ਜੇ ਹੁਣ ਥੁੱਕਿਆ ਤਾਂ ਕੁੱਟ ਪਵੇਗੀ । ਘਰਦਿਆਂ ਨੇ ਦੱਸਿਆ ਉਹ ਬੋਲਦੀ ਨਹੀਂ ਸੀ । ਇੰਨਾਂ ਨੇ ਸਾਰਾ ਦਿਨ ਉਸਨੂੰ ਬੁਲਾਉਣ 'ਤੇ ਲਾਇਆ ਪਰ ਉਹ ਬੋਲੀ ਨਹੀਂ । ਮੈਨੂੰ ਕਿਹਾ ਕਿ ਇਹਨੂੰ ਬੁਲਾ । ਮੈਂ ਉਸਨੂੰ ਬੱਸ ਅੱਡੇ ਵੱਲ ਲੈ ਗਈ । ਇਕ ਕੁੜੀ ਹੋਰ ਨਾਲ ਸੀ । ਮੈਂ ਆਖਿਆ,' ਇਹ ਸੁਸਾਇਟੀ ਵਾਲੇ ਐਵੇਂ ਗੱਲਾਂ ਕਰੀ ਜਾਂਦੇ ਆ । ਤੂੰ ਮੈਨੂੰ ਦੱਸ ਕੀ ਅਚਾ ਹੈ । ਤੇਰੇ ਮਨ 'ਚ ਕੋਈ ਗੱਲ ਹੈ ਤਾਂ ਦੱਸਦੇ । ਮੇਰੀ ਵੀ ਲਵ-ਮੈਰਿਜ਼ ਹੋਈ ਆ । ਮੈਂ ਘਰੇ ਦੱਸ ਦਿੱਤਾ ਸੀ ਤੇ ਘਰਦਿਆਂ ਨੇ ਸਾਡਾ ਵਿਆਹ ਕਰ ਦਿੱਤਾ । ਜੇ ਤੇਰੀ ਕੋਈ ਗੱਲਬਾਤ ਹੈ, ਤੂੰ ਵੀ ਦੱਸ ਦੇ । ਤੇ ਤੇਰੇ ਘਰਦਿਆਂ ਨੂੰ ਕਹਿਕੇ ਉਥੇ ਵਿਆਹ ਕਰਾ ਦਿਆਂਗੇ । ਉਸਨੇ ਦੱਸਿਆ' ਫਲਾਣਾ ਬਾਬਾ ਹੈ, ਮੈਂ ਉਸ ਤੋਂ ਇਲਾਜ ਕਰਾਉਣਾ ਹੈ । ਏਥੇ ਤੇ ਮੈਂ ਬੋਲਣਾ ਨੀਂ।' ਖੈਰ ਉਹ ਬੋਲ ਪਈ । ਮੈਂ ਘਰੇ ਆ ਕੇ ਦੱਸਿਆ । ਉਸਨੇ ਇਕਬਾਲੀਆ ਬਿਆਨ ਲਿਖਿਆ ਤੇ ਬਾਬੇ ਨਾਲ ਆਪਣੇ ਸਬੰਧਾਂ ਬਾਰੇ ਮੰਨਿਆ । ਉਸ ਨੂੰ ਬਾਅਦ ਵਿੱਚ ਪਤਾ ਲੱਗਿਆ ਕਿ ਮੈਂ ਵੀ ਸੁਸਾਇਟੀ ਦੀ ਮੈਂਬਰ ਹਾਂ । ਇਸ ਤੋਂ ਬਿਨਾਂ ਨਵੇਂ-ਵਿਆਹੇ ਜੋੜਿਆਂ ਦੇ ਸੈਕਸ ਸਬੰਧੀ ਅਨੇਕਾਂ ਕੇਸ ਅਸੀਂ ਦੋਵਾਂ ਨੇ ਮਿਲਕੇ ਹੱਲ ਕੀਤੇ ਅਤੇ ਉਨ੍ਹਾਂ ਦੀਆਂ ਇਸ ਬਾਰੇ ਗਲਤ ਧਾਰਨਾਵਾਂ ਦੀ ਨਵਿਰਤੀ ਕੀਤੀ ।

*? ਪ੍ਰਧਾਨ ਜੀ, ਸੁਸਾਇਟੀ ਪ੍ਰਤਿ ਪੂਰੀ ਤਰ੍ਹਾਂ ਸਮਰਪਿਤ ਸੀ । ਕੀ ਕਦੇ ਮਹਿਸੂਸ ਹੋਇਆ, ਉਹ ਘਰ ਦੀਆਂ ਜ਼ਿੰਮੇਵਾਰੀਆਂ ਦੀ ਅਵਹੇਲਨਾ ਕਰਦੇ ਹਨ ।*

- ਨਹੀਂ, ਕਦੇ ਨਹੀਂ ਲੱਗਿਆ । ਘਰ ਦਾ ਹਿਸਾਬ-ਕਿਤਾਬ, ਰਿਸ਼ਤੇਦਾਰੀਆਂ ਦੇ ਦਿਨ-ਵਾਰ ਤੇ ਜਾਣਾ ਇਹ ਸਾਰੀ ਮੇਰੀ ਜ਼ਿੰਮੇਵਾਰੀ ਸੀ । ਜਦੋਂ ਲੋੜ ਹੁੰਦੀ ਕੱਠੇ ਵੀ ਜਾਂਦੇ । ਇਹ ਸਾਰਾ ਸਾਡਾ ਆਪਸੀ ਮਸ਼ਵਰੇ ਨਾਲ ਚਲਦਾ ਸੀ । ਇਸ ਬਾਰੇ ਸਾਡੇ ਦਰਮਿਆਨ ਕਦੇ ਕੋਈ ਕਲੇਸ਼ ਨਹੀਂ ਹੋਇਆ ।

*? ਪ੍ਰਧਾਨ ਜੀ ਦੇ ਸ਼ੌਕ ਕੀ ਸਨ ।*

- ਉਨ੍ਹਾਂ ਦਾ ਸ਼ੌਕ ਸੀ, ਜ਼ਿੰਦਗੀ ਮੜਕ ਨਾਲ ਜਿਉਣੀ ਹੈ । ਦਿਨ ਕਟੀ ਨਹੀਂ ਕਰਨੀ । ਮੈਨੂੰ ਕਹਿੰਦੇ ਸੀ ਅਧੁਨਿਕ ਬਣਕੇ ਜੀਵਿਆ ਜਾਵੇ । ਮੈਂ ਝਿਜਕਦੀ । ਪਿੰਡਾਂ ਵਿੱਚ ਪਤੀ-ਪਤਨੀ ਕੌਣ ਸੈਰ ਕਰਦਾ ਹੈ ? ਉਨ੍ਹਾਂ ਦਾ ਸੁਭਾਅ ਸੀ, ਹਰ ਰੋਜ਼ ਉਠਦਿਆਂ ਸੈਰ ਕੀਤੀ ਜਾਵੇ । ਪੜ੍ਹਦੇ ਸੀ, ਤੇ ਸੁਸਾਇਟੀ ਦੇ ਵਾਧੇ ਲਈ ਹਰ ਸਮੇਂ ਵਿਉਂਤਾਂ ਘੜਦੇ ਰਹਿੰਦੇ ਸੀ ।

*? ਪ੍ਰਧਾਨ ਜੀ ਦੀ ਕਮਜ਼ੋਰੀ ।*

- ਕਿਸੇ ਵੀ ਗਲਤ ਗੱਲ ਵਿਰੁੱਧ ਤੈਸ਼ 'ਚ ਆ ਜਾਂਦੇ ਸੀ ।

*? ਜਥੇਬੰਦੀਆਂ ਦੇ ਅਹੁਦੇਦਾਰ, ਅਹੁਦੇ ਦਾ ਦੁਰ-ਪ੍ਰਯੋਗ ਕਰਦੇ ਹਨ । ਆਵਦੇ ਮਾਨ-ਸਨਮਾਨ ਨੂੰ ਕੈਸ਼ ਕਰਕੇ, ਨਿੱਜੀ ਜਾਂ ਪਰਿਵਾਰਕ ਗਰਜ਼ਾਂ ਪੂਰੀਆਂ ਕਰਦੇ ਆ । ਕਦੇ ਪ੍ਰਧਾਨ ਜੀ 'ਚੋਂ ਇਸਦੀ ਝਲਕ ਪਈ ।*

- ਨਹੀਂ । ਸਗੋਂ ਕੰਮ ਲੈਣ ਸਮੇਂ ਝਿਜਕਦੇ ਸੀ । ਸ੍ਰੀ ਸੋਮ

ਪ੍ਰਕਾਸ਼, ਆਈ.ਏ.ਐਸ., ਫਰੀਦਕੋਟ ਦੇ ਡਿਪਟੀ ਕਮਿਸ਼ਨਰ ਸਨ। ਇੰਨਾ ਦਾ ਬੜਾ ਸਤਿਕਾਰ ਕਰਦੇ ਸਨ। ਉਹ ਫਰੀਦਕੋਟ ਵਿਖੇ ਸਰਕਾਰੀ ਕੁਆਰਟਰ ਅਲਾਟ ਕਰਨ ਲਈ ਬੜਾ ਜ਼ੋਰ ਲਾਉਂਦੇ ਰਹੇ। ਪਰ ਇਹ ਨਹੀਂ ਮੰਨੇ। ਕਹਿੰਦੇ ਸੁਸਾਇਟੀ ਦੇ ਦਫਤਰ ਲਈ ਥਾਂ ਲੈ ਦਿਓ। ਪਰ ਉਹ ਗੱਲ ਸਿਰੇ ਨਹੀਂ ਚੜੀ।

*? ਪ੍ਰਧਾਨ ਜੀ ਦੇ ਸਰੀਰ ਦਾਨ ਕਰਨ ਦੇ ਫੈਸਲੇ ਸਬੰਧੀ ਪਰਿਵਾਰ 'ਚ ਕੋਈ ਵਾਵੇਲਾ ਨਹੀਂ ਹੋਇਆ।*

- ਉਨ੍ਹਾਂ ਦੀ ਇੱਛਾ ਸੀ ਕਿ ਮੇਰੇ ਸਰੀਰ ਨੂੰ ਸਾੜੇ ਨਾ ਕੋਈ। ਉਨ੍ਹਾਂ ਨੂੰ ਇਸ ਗੱਲ ਦਾ ਫ਼ਿਕਰ ਸੀ। ਇਕ ਦਿਨ ਹਸਪਤਾਲ 'ਚ ਦਲਬੀਰ ਕਟਾਣੀ ਆਏ। ਉਹਨੂੰ ਕਹਿੰਦੇ, 'ਮੇਰਾ ਸਰੀਰ ਹੁਣ ਕੰਮ ਦਾ ਨਹੀਂ ਰਿਹਾ, ਅੰਗ-ਦਾਨ ਦਾ ਕੋਈ ਫਾਇਦਾ ਨਹੀਂ।' ਇਹ ਸਾਰੀਆਂ ਗੱਲਾਂ ਮੌਤ ਤੋਂ ਇਕ ਹਫਤਾ ਪਹਿਲਾਂ ਹੋਈਆਂ। ਪੰਜ ਦਿਨ ਪਹਿਲਾਂ, ਦਲਬੀਰ ਹਲਫੀਆ ਬਿਆਨ ਤਿਆਰ ਕਰਵਾ ਲਿਆਇਆ। ਦਸਤਖਤ ਕਰਕੇ ਕਹਿੰਦੇ, 'ਭਾਵੇਂ ਮੈਂ ਕੱਲ ਦੀ ਥਾਂ ਅੱਜ ਮਰਜਾਂ।' ਉਥੇ ਰਾਮ ਕੁਮਾਰ ਦਾ ਵਿਚਾਰ ਸੀ, ਸਰੀਰ ਦਾਨ ਨਾ ਕੀਤਾ ਜਾਵੇ। ਕਿਉਂਕਿ ਹਸਪਤਾਲਾਂ 'ਚ ਦੇਹ ਦਾ ਸਤਿਕਾਰ ਨਹੀਂ ਕਰਦੇ। ਅੰਗ ਵੇਚ ਦਿੰਦੇ ਹਨ। ਗਰੀਬਾਂ ਦੇ ਕੰਮ ਨਹੀਂ ਆਉਂਦੇ। ਇਸ ਬਾਰੇ ਇੰਨਾਂ ਦੀ ਕਾਫੀ ਗੱਲਬਾਤ ਹੋਈ। ਇਹ ਸਾਰੀ ਰਾਤ ਬਹਿਸਦੇ ਰਹੇ।

*? ਅੰਤਿਮ ਸਮੇਂ ਕੀ ਗੱਲਾਂ ਹੋਈਆਂ।*

- ਮੈਂ ਕਿਹਾ, 'ਮੇਰੀ ਸੇਵਾ 'ਚ ਕੋਈ ਕਸਰ ਤਾਂ ਨਹੀਂ ਰਹੀ।'
- ਕਹਿੰਦੇ, 'ਨਹੀਂ'। ਲਗਦੈ ਹੁਣ ਨੀ ਮੈਂ ਤੈਥੋਂ ਬਹੁਤੀ ਸੇਵਾ ਕਰਾਉਂਦਾ।' ਫੇਰ ਕੁੱਝ ਮਹੱਤਵ-ਪੂਰਨ ਸਲਾਹਾਂ ਦਿੱਤੀਆਂ। 'ਕਹਿੰਦੇ ਬੈਠ ਜਾ, ਧਿਆਨ ਨਾਲ ਸੁਣ। ਮੇਰੀ ਮੌਤ ਬਾਅਦ ਤਨਖਾਹ ਬੰਦ ਹੋ ਜਾਣੀ ਹੈ। ਮੋਟਰ ਬੰਦ ਕਰ ਦੇਣੀ। ਨਲਕਾ ਹੱਥੀਂ ਚਲਾਉਣਾ। ਹੁਣ ਤਾਂ 250 ਯੂਨਿਟਾਂ ਦੀ ਮੁਆਫੀ ਹੈ, ਫੇਰ ਨਹੀਂ ਮਿਲਣੀ। ਆ ਫਾਈਲ 10 ਦਿਨਾਂ ਦੇ ਅੰਦਰ ਅੰਦਰ ਥਾਣੇ ਜਮ੍ਹਾਂ ਕਰਾ ਦੇਣੀ। ਸੁਸਾਇਟੀ ਪੈਸਾ ਦੇਣ ਲੱਗੀ ਤਾਂ ਜਵਾਬ ਦੇ ਦੇਣਾ। ਪਿੰਡ ਵਾਲੇ ਪੈਸੇ ਦੇਣ ਤਾਂ ਨਹੀਂ ਫੜਨੇ। ਕਹਿੰਦੇ, ਮਿਹਨਤ ਕਰਨੀ ਪਊ। ਆਵਦਾ ਗੁਜ਼ਾਰਾ ਕਰਨ ਲਈ ਹੱਥਾਂ ਨਾਲ ਕੰਮ ਕਰਨਾ ਪਊ। ਏਹ ਨਾ ਹੋਵੇ ਤੂੰ ਦਿਨ ਰਾਤ ਰੋਂਦੀ ਜਾਵੇ ਤੇ ਦੋਵੇਂ ਬੱਚੇ ਲਾਵਾਰਸ ਹੋ ਜਾਣ। ਇਸ ਗੱਲ ਦਾ ਪੂਰਾ ਧਿਆਨ ਰੱਖਣਾ ਹੈ। ਇਕ ਗੱਲ ਮੇਰੀ ਸੁਣ ਲੈ, ਕਿਸੇ ਅੱਗੇ ਹੱਥ ਨਹੀਂ ਅੱਡਣਾ ਕਿ ਮੇਰੇ ਕੋਲ ਆਹ ਹੈਨੀ। ਜਿਵੇਂ ਮੈਂ ਗਰੀਬੀ ਵਿੱਚ ਜ਼ਿੰਦਗੀ ਸ਼ੁਰੂ ਕੀਤੀ ਸੀ, ਉਹ ਗਰੀਬੀ ਹੁਣ ਥੋੜੇ ਤੇ ਆਵੇਗੀ। ਤੁਸੀਂ ਆਪਣੀ ਤਾਕਤ ਨਾਲ ਜਿਉਣਾ। ਤੂੰ ਡਰਨ ਵਾਲੀ ਔਰਤ ਹੈ ਨਹੀਂ। ਤੂੰ ਕ੍ਰਿਸ਼ਨ ਦੀ ਸ਼ੇਰਨੀ ਹੈਂ। ਮੈਨੂੰ ਤੇਰੇ ਤੇ ਵਿਸ਼ਵਾਸ਼ ਹੈ।' ਇਹ ਕਹਿੰਦਿਆਂ ਉਸ ਦੀਆਂ ਭਰੀਆਂ ਅੱਖਾਂ 'ਚ ਸਵੈ-ਮਾਣ ਦੀ ਚਮਕ ਸੀ।

ਵਿਦਾ ਹੋਣ ਤੋਂ ਪਹਿਲਾਂ : ਮਿਸਜ਼ ਕ੍ਰਿਸ਼ਨ ਬਰਗਾੜੀ ਦੇ ਦੱਸਣ ਮੁਤਾਬਿਕ, ਕ੍ਰਿਸ਼ਨ ਬਰਗਾੜੀ ਨੇ ਆਖਰੀ ਸਾਹ ਲੈਣ ਤੋਂ ਅੱਧਾ ਘੰਟਾ ਪਹਿਲਾਂ ਇਸ਼ਾਰੇ ਨਾਲ ਰਾਮ ਕੁਮਾਰ ਨੂੰ ਕੋਲ ਬੁਲਾਇਆ। ਤੇ ਇਕ ਬਾਂਹ ਦੀ ਗਲਵਕੜੀ 'ਚ ਲੈ ਲਿਆ। ਜਿਵੇਂ ਰਾਮ ਕੁਮਾਰ ਨਾਲ ਉਨਾਂ ਸਾਰਿਆਂ ਦਾ ਸ਼ੁਕਰਾਨਾ ਕੀਤਾ ਹੋਵੇ ਜੋ ਦੁੱਖ ਦੀ ਘੜੀ 'ਚ ਉਸ ਦੇ ਨਾਲ ਰਹੇ। ਅੰਤਿਮ ਸਾਹ ਵੇਲੇ ਹਰਦੀਪ ਟੱਲੇਵਾਲ ਦਾ ਹੱਥ ਉਸਦੇ ਹੱਥ ਵਿੱਚ ਸੀ।

## ਭਵਨ ਸਹਾਇਤਾ

| | |
|---|---|
| -ਰਣਦੀਪ ਸਿੰਘ, ਰਣਦੀਪ ਐਗਰੀਕਲਚਰ ਵਰਕਸ, ਬਰਨਾਲਾ ਰੋਡ, ਰਾਮਪੁਰਾ ਫੂਲ | 100-00 |
| -ਰੁਪਿੰਦਰ ਰਮਨ ਧਰੋੜ (ਜਨਮ ਦਿਨ ਤੇ) | 100-00 |
| -ਗੁਰਸੇਵਕ ਸਿੰਘ ਮਿੱਠੂ, ਪਿੰਡ ਢਢੋਗਲ ਖੇੜੀ | 500-00 |
| -ਉਤਮ ਸਿੰਘ, ਬਠਿੰਡਾ (ਲੜਕੇ ਜਸਦੀਪ ਦੇ ਜਨਮ ਦਿਨ 'ਤੇ) | 100-00 |
| -ਬਲਦੇਵ ਸਿੰਘ, ਬਠਿੰਡਾ (ਲੜਕੇ ਗੁਰਪ੍ਰੀਤ ਦੇ ਜਨਮ ਦਿਨ 'ਤੇ) | 100-00 |
| -ਪ੍ਰੇਮ ਸਿੰਘ ਮਸਤਾਨਾ, ਸ਼ੇਖਾ (ਦੋਹਤੀ ਦੇ ਜਨਮ ਦਿਨ 'ਤੇ) | 100-00 |
| -ਗੁਰਜੀਤ ਸਿੰਘ ਪੁੱਤਰ ਗੁਰਨਾਮ ਸਿੰਘ ਸੱਗੂ, ਰਾਮਪੁਰਾਫੂਲ | 1000-00 |
| - ਜਗਦੇਵ ਸਿੰਘ, ਪ੍ਰਧਾਨ ਇਕਾਈ ਰਾਮਪੁਰਾਫੂਲ | 100-00 |
| - ਮਾ.ਸੁਦਾਗਰ ਸਿੰਘ ਬਲਾਲਾ(ਬਲਾਕ ਪ੍ਰਧਾਨ ਡੀ.ਟੀ.ਐਫ. ਦੁਰਾਹਾ, ਪੋਤੇ ਦੇ ਜਨਮ ਦੀ ਖੁਸ਼ੀ 'ਚ( ਤਰਲੋਚਨ ਸਿੰਘ, ਆਰਟ ਸੈਂਟਰ ਸਮਰਾਲਾ ਰਾਹੀ):- | 500-00 |
| - ਸ੍ਰ.ਸ਼ਾਦੀ ਸਿੰਘ, ਕਟਾਣੀ ਕਲਾਂ (ਭੈਣ ਈਸ਼ਰ ਕੌਰ ਦੀ ਯਾਦ'ਚ) | 500-00 |
| -ਮਾ.ਚਾਨਣ ਸਿੰਘ, ਮਾਤਾ ਸੁਖਦੇਵ ਕੌਰ ਦੇ ਸ਼ਰਧਾਂਜਲੀ ਸਮਾਗਮ ਤੇ(ਤਲਵੰਡੀ ਇਕਾਈ ਰਾਹੀਂ) | 1000-00 |
| ਜੋੜ : | 4100-00 |
| ਪਿਛਲਾ ਜੋੜ | 818397-00 |
| ਕੁੱਲ ਜੋੜ : | 822497-00 |

## ਮੈਗਜ਼ੀਨ ਸਹਾਇਤਾ

| | |
|---|---|
| - ਲੈਕਚਰਾਰ ਸੁਖਜੀਵਨ ਸਿੰਘ, ਜਲੰਧਰ | 200-00 |
| - ਸ.ਰਘੁਬੀਰ ਸਿੰਘ ਖਰੜ (ਆਪਣੇ ਲੜਕੇ ਬਹਾਦਰ ਸਿੰਘ ਦੀ ਵਿਆਹ ਦੀ ਖੁਸ਼ੀ 'ਚ) | 300-00 |



## 'ਸਦੀਆਂ ਤੋਂ ਇੱਕ ਵੇਲਣਾ ਚਲਦਾ ਜੋ ਪੀੜੀ ਜਾ ਰਿਹਾ ਰੁੱਤਾਂ ਦੀ ਮਹਿਕ।'

ਪੰਜਾਬੀ ਦੇ ਯੁੱਗ ਕਵੀ ਪਾਸ਼ ਦਾ ਇਹ ਕਥਨ ਮੌਤ ਰੂਪੀ ਸੱਚਾਈ ਨੂੰ ਦਰਸਾਉਂਦਾ ਹੈ। ਜ਼ਿੰਦਗੀ ਦਾ ਅੰਤ ਮੌਤ ਹੈ। ਮਨੁੱਖ ਨੂੰ ਇੱਕ ਨਾ ਇੱਕ ਦਿਨ ਇਸਦਾ ਸਾਹਮਣਾ ਕਰਨਾ ਹੀ ਪੈਂਦਾ ਹੈ। ਜੀਵਨ ਦੇ ਬਿਖੜੇ ਪੈਂਡਿਆਂ ਤੇ ਚਲਦਿਆਂ ਮੌਤ ਕਦੇ ਵੀ ਆਪਣਾ ਰੰਗ ਵਿਖਾ ਸਕਦੀ ਹੈ। ਮੌਤ-ਮੌਤ ਵਿਚ ਫਰਕ ਹੁੰਦਾ ਹੈ। ਇੱਕ ਮੌਤ ਕੱਖੋਂ ਹੌਲੀ ਹੁੰਦੀ ਹੈ, ਜਦ ਆਪਣੇ ਘਰ-ਪਰਿਵਾਰ, ਸੁਆਰਥਾਂ-ਗਰਜਾਂ ਤੇ ਆਪਣੇ ਆਪ 'ਚ ਘਿਰਿਆ ਕੋਈ ਆਦਮੀ ਮੌਤ ਦੇ ਮੂੰਹ ਜਾਂਦਾ ਹੈ ਤਾਂ ਉਸਦੇ ਵਿਛੋੜੇ 'ਤੇ ਰਿਸ਼ਤੇਦਾਰ-ਮਿੱਤਰ, ਪਰਿਵਾਰ ਵਾਲੇ ਹੀ ਅੱਥਰੂ ਵਹਾਉਂਦੇ ਹਨ। ਉਸਦੇ ਮਰਨੇ ਤੇ ਲੋਕੀਂ ਮੂੰਹ-ਮੁਲਾਹਜ਼ੇ ਨੂੰ ਹੀ ਆਉਂਦੇ ਹਨ। ਜਲਦੀ ਹੀ ਉਸਦੀ ਯਾਦ ਸਭਦੇ ਮਨਾਂ ਤੋਂ ਉਤਰ ਜਾਂਦੀ ਹੈ। ਦੂਸਰੇ ਪਾਸੇ ਆਪਣੇ ਨਿੱਜੀ ਹਿਤਾਂ ਨੂੰ ਤਿਆਗ ਕੇ ਦੂਸਰਿਆਂ ਲਈ ਆਪਾ ਵਾਰਨ ਵਾਲੇ ਪਰਬਤੋਂ ਭਾਰੀ ਮੌਤ ਮਰਦੇ ਹਨ। ਮੌਤ ਚਾਹੇ ਸਰੀਰਕ ਰੂਪ 'ਚ ਉਹਨਾਂ ਨੂੰ ਖਤਮ ਕਰ ਦਿੰਦੀ ਹੈ ਪਰ ਆਪਣੇ ਲੋਕ-ਹਿਤੂ ਕਾਰਜਾਂ ਕਰਕੇ ਉਹ ਹਮੇਸ਼ਾ ਅਮਰ ਰਹਿੰਦੇ ਹਨ। ਜ਼ਿੰਦਗੀ ਭਰ ਤਰਕਸ਼ੀਲਤਾ ਦਾ ਚਾਨਣ ਵੰਡਣ ਵਾਲਾ ਸਾਡਾ ਹਰਮਨ ਪਿਆਰਾ ਆਗੂ ਕ੍ਰਿਸ਼ਨ ਬਰਗਾੜੀ ਭਾਵੇਂ 20 ਜਨਵਰੀ ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਿਆ ਹੈ ਪਰ ਸਮਾਜ ਦੀਆਂ ਅੰਧਵਿਸ਼ਵਾਸ਼ਾਂ ਤੇ ਗਲਤ ਕਦਰਾਂ ਕੀਮਤਾਂ ਦੇ ਧੂੰਏ ਨਾਲ ਕਾਲੀਆਂ ਸਿਆਹ ਹੋਈਆਂ ਹਨੇਰ-ਕੋਠੜੀਆਂ ਵਿੱਚ ਜੁਗਨੂੰ ਵਾਂਗ ਰੌਸ਼ਨੀ ਖਿੰਡਾਉਣ ਤੇ ਸਮਾਜ ਦੇ ਭਲੇ ਲਈ ਕੀਤੇ ਕਾਰਜਾਂ ਸਦਕਾ ਉਹ ਅਮਰ ਰਹੇਗਾ। ਉਸਦੀ ਪਰਬਤੋਂ ਭਾਰੀ ਮੌਤ 'ਤੇ ਹਰ ਉਹ ਅੱਖ ਸੇਜਲ ਹੋਈ ਹੈ ਜਿਹੜੀ ਸਮਾਜ ਦਾ ਭਲਾ ਲੋਚਦੀ ਹੈ। ਉਸਦੇ ਵਿਛੋੜੇ ਨੇ ਤਰਕਸ਼ੀਲ, ਅਗਾਂਹਵਧੂ ਤੇ ਲੋਕ-ਪੱਖੀ ਹਲਕਿਆਂ ਨੂੰ ਸੋਗ ਵਿੱਚ ਡੁਬੋ ਦਿੱਤਾ ਹੈ। ਦੇਸ਼-ਵਿਦੇਸ਼ ਵਿੱਚ ਜਿੱਥੇ ਵੀ ਇਹ ਸੋਗ ਦੀ ਖਬਰ ਪਹੁੰਚੀ, ਸਭ ਨੂੰ ਝੰਜੋੜ ਕੇ ਰੱਖ ਦਿੱਤਾ।

*ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਥੰਮ ਸੀ। ਉਸਨੇ ਆਪਣੇ ਜੀਵਨ ਦੇ ਕੀਮਤੀ 17 ਸਾਲ ਲਹਿਰ ਦੇ ਲੇਖੇ ਲਾਏ। ਸੁਸਾਇਟੀ ਦੀ ਸਥਾਪਨਾ ਤੋਂ ਲੈਕੇ ਆਪਣੇ ਜੀਵਨ ਦੇ ਅੰਤ ਤੱਕ ਉਹ ਤਰਕਸ਼ੀਲਤਾ ਦੇ ਪ੍ਰਚਾਰ-ਪ੍ਰਸਾਰ ਲਈ ਸਿਦਕ-ਦਿਲੀ ਨਾਲ ਕੰਮ ਕਰਦਾ ਰਿਹਾ। ਉਸਨੇ ਆਪਣੇ ਨਿੱਜੀ ਕੰਮਾਂ, ਗਰਜਾਂ ਨੂੰ ਤਿਆਗ ਕੇ ਲੋਕਾਂ ਦੀ ਸੋਚ ਵਿੱਚ ਤਰਕਸ਼ੀਲਤਾ ਦਾ ਰੰਗ ਭਰਨ ਦਾ ਬੀੜਾ ਉਠਾਇਆ। ਆਪਣੇ ਨਫੇ-ਨੁਕਸਾਨ ਬਾਰੇ ਕਦੇ ਨਹੀਂ ਸੋਚਿਆ। ਉਸਨੇ ਤਰਕਸ਼ੀਲ ਲਹਿਰ ਦੇ ਪੁੰਗਰਦੇ ਪੌਦੇ ਨੂੰ ਆਪਣੇ ਖੂਨ ਨਾਲ ਸਿੰਜਿਆ। ਲੰਬਾ ਸਮਾਂ ਲਹਿਰ ਦੀ ਅਗਵਾਈ ਕਰਦਿਆਂ ਔਖੀ ਘੜੀ 'ਚ ਪਰਬਤ ਵਰਗੇ ਜੇਰੇ ਨਾਲ ਖੜਦਾ ਰਿਹਾ। ਉਹ ਲਹਿਰ ਦੇ ਅੰਗ-ਸੰਗ ਹੋ ਕੇ ਜੀਵਿਆ।*

ਕ੍ਰਿਸ਼ਨ ਬਰਗਾੜੀ ਦਾ ਜਨਮ 6 ਅਕਤੂਬਰ, 1957 ਨੂੰ ਸ੍ਰੀ ਮਹਾਂਨੰਦ ਦੇ ਘਰ ਮਾਤਾ ਈਸ਼ਵਰ ਦੇਵੀ ਦੀ ਕੁੱਖੋਂ ਪਿੰਡ ਬਰਗਾੜੀ ਵਿਖੇ ਹੋਇਆ। ਪਿੰਡ ਦੇ ਸਕੂਲ ਤੋਂ ਮੈਟ੍ਰਿਕ ਕਰਨ ਉਪਰੰਤ ਉਸਦਾ ਝੁਕਾਅ ਖੇਡਾਂ ਵੱਲ ਹੋ ਗਿਆ। ਮੁੱਢ ਤੋਂ ਹੀ ਉਸ ਨੂੰ ਕਬੱਡੀ ਖੇਡਣ ਦਾ ਸ਼ੌਂਕ ਸੀ। ਸਖਤ ਮਿਹਨਤ ਤੇ ਅਭਿਆਸ ਸਦਕਾ ਉਸਦੀ ਸ਼ਮੂਲੀਅਤ ਓਪਨ ਕਬੱਡੀ ਦੇ ਪੰਜਾਬ ਪੱਧਰ ਦੇ ਨਾਮਵਰ ਜਾਫੀਆਂ ਵਿੱਚ ਹੋਣ ਲੱਗੀ। ਪੇਂਡੂ ਟੂਰਨਾਮੈਂਟਾਂ ਵਿੱਚ ਉਸਨੇ ਆਪਣੀ ਖੇਡ ਸਦਕਾ ਚੰਗਾ ਨਾਮ ਕਮਾਇਆ। ਓਪਨ ਕਬੱਡੀ ਦਾ ਚੰਗਾ ਖਿਡਾਰੀ ਹੋਣ ਨਾਤੇ ਉਸਨੂੰ ਬਿਜਲੀ ਬੋਰਡ ਵਿੱਚ ਨੌਕਰੀ ਮਿਲੀ। ਬੋਰਡ ਦੀ ਨੌਕਰੀ ਕਰਨ ਸਮੇਂ ਉਹ ਬਿਜਲੀ ਕਾਮਿਆਂ ਦੇ ਹਿਤਾਂ ਲਈ ਕੰਮ ਕਰਦੀ ਜਥੇਬੰਦੀ ਟੀ. ਐਸ. ਯੂ. ਦਾ ਸਰਗਰਮ ਵਰਕਰ ਬਣਿਆ ਜਿੱਥੋਂ ਉਸਨੂੰ ਸਮਾਜ ਨੂੰ ਵਿਗਿਆਨਕ ਨਜ਼ਰੀਏ ਤੋਂ ਜਾਣਨ ਦੀ ਪ੍ਰੇਰਨਾ ਮਿਲੀ।

1984-85 ਦੇ ਦੌਰ ਵਿਚ ਜਦ ਪੰਜਾਬ ਵਿੱਚ ਧਾਰਮਿਕ ਪੁਨਰ-ਸੁਰਜੀਤੀ ਵਾਲੀ ਖਾਲਿਸਤਾਨੀ ਦਹਿਸ਼ਤਗਰਦੀ ਦੀ ਲਹਿਰ ਫਲ-ਫੁੱਲ ਰਹੀ ਸੀ ਤਾਂ ਪੰਜਾਬ ਦੀ ਤਰਕਸ਼ੀਲ ਲਹਿਰ ਦਾ ਆਗਮਨ ਹੋਇਆ। ਸੁਸਾਇਟੀ ਦੇ ਮੁੱਢਲੇ ਦੌਰ ਵਿੱਚ ਹੀ ਕ੍ਰਿਸ਼ਨ ਬਰਗਾੜੀ ਸਮਾਜ ਵਿੱਚੋਂ ਅੰਧਵਿਸ਼ਵਾਸ਼ਾਂ ਦਾ ਹਨੇਰਾ ਦੂਰ ਕਰਨ ਦੀ ਇੱਛਾ ਨਾਲ ਸਰਗਰਮ ਵਰਕਰ ਬਣਿਆ। ਆਪਣੀ ਸਮਰਪਣ ਭਾਵਨਾ ਤੇ ਲਗਨ ਸਦਕਾ ਉਸਨੂੰ ਬਰਗਾੜੀ ਇਕਾਈ ਦਾ ਪ੍ਰਧਾਨ ਚੁਣਿਆ ਗਿਆ। ਇਹ ਜ਼ਿੰਮੇਵਾਰੀ ਚੁੱਕਣ ਤੋਂ ਬਾਅਦ ਉਸ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਸਮਾਜ ਵਿੱਚ ਪਏ ਹਰ ਤਰ੍ਹਾਂ ਦੇ ਭਰਮ-ਭੁਲੇਖਿਆਂ ਤੇ ਅੰਧ-ਵਿਸ਼ਵਾਸ਼ਾਂ ਦੇ ਬੱਦਲ ਖਿੰਡਾਉਣ ਲਈ ਉਹ ਬਿਜਲੀ ਦੀ ਚਮਕ ਵਾਂਗ ਅੱਗੇ ਵਧਦਾ ਗਿਆ। ਪੰਜਾਬ ਦੇ ਸੰਤਾਪੇ ਦੌਰ ਵਿੱਚ ਜਦ ਧਾਰਮਿਕ ਕੱਟੜ-ਪੰਥੀਆਂ ਸਾਹਮਣੇ ਖੜਨ ਦੀ ਜੁਅਰਤ ਕਰਨਾ ਸੌਖੀ ਗੱਲ ਨਹੀਂ ਸੀ, ਉਸ ਸਮੇਂ ਕ੍ਰਿਸ਼ਨ ਤਰਕਸ਼ੀਲ ਸੋਚ ਤੇ ਪੂਰੀ ਦ੍ਰਿੜਤਾ ਨਾਲ ਡਟਿਆ ਰਿਹਾ।

ਸੁਸਾਇਟੀ ਦਾ ਪ੍ਰਚਾਰ-ਪਾਸਾਰ ਵਧਣ ਨਾਲ ਜਦ ਤਰਕਸ਼ੀਲਾਂ ਕੋਲ ਅਖੌਤੀ ਭੂਤਾਂ-ਪ੍ਰੇਤਾਂ ਦੁਆਰਾ ਸਤਾਏ ਮਰੀਜ਼ਾਂ ਤੇ ਅਚਾਨਕ ਅੱਗ ਲੱਗਣ, ਵਸਤਾਂ ਗੁੰਮ ਹੋਣ ਤੇ ਰਹੱਸਮਈ ਘਟਨਾਵਾਂ ਦੇ ਕੇਸ ਆਉਣ ਲੱਗੇ ਤਾਂ ਕ੍ਰਿਸ਼ਨ ਬਰਗਾੜੀ ਨੇ ਆਪਣੇ ਘਰ ਵਿੱਚ ਹੀ ਮਨੋਰੋਗ ਇਲਾਜ ਕੇਂਦਰ ਸਥਾਪਤ ਕੀਤਾ। ਹੌਲੀ

ਹੌਲੀ ਉਸਨੇ ਇਸ ਕੰਮ ਵਿੱਚ ਮੁਹਾਰਤ ਹਾਸਲ ਕਰਕੇ ਪੰਜਾਬ ਤੋਂ ਇਲਾਵਾ ਨਾਲ ਲਗਦੇ ਸੂਬਿਆਂ ਹਰਿਆਣਾ, ਰਾਜਸਥਾਨ ਤੇ ਹਿਮਾਚਲ ਵਿੱਚ ਮਾਨਸਿਕ ਰੋਗੀਆਂ ਦੇ ਹਜ਼ਾਰਾਂ ਕੇਸ ਹੱਲ ਕੀਤੇ। ਆਪਣੇ ਘਰ ਵਿੱਚ ਹੀ ਮਨੋਰੋਗੀਆਂ ਦੇ ਕੇਸ ਹੱਲ ਕਰਨ ਵਿੱਚ ਉਸਦੇ ਪਰਿਵਾਰ ਦਾ ਵੀ ਭਰਪੂਰ ਯੋਗਦਾਨ ਰਿਹਾ। ਉਸਦੀ ਜੀਵਨ-ਸਾਥਣ ਰਾਜਿੰਦਰ ਕੌਰ ਨੇ ਔਰਤਾਂ ਦੀਆਂ ਉਲਝਣਾਂ ਨੂੰ ਹੱਲ ਕਰਨ ਵਿੱਚ ਹਾਂ-ਪੱਖੀ ਰੋਲ ਨਿਭਾਇਆ। ਉਹ ਗੁੰਝਲਦਾਰ ਕੇਸਾਂ ਤੇ ਮਨੋਰੋਗੀਆਂ ਨੂੰ ਪੂਰੇ ਸੰਜਮ ਤੇ ਠਰੰਮੇ ਨਾਲ ਹੱਲ ਕਰਦਾ ਸੀ। ਇਸ ਕੰਮ ਵਿੱਚ ਉਹ ਲਗਾਤਾਰ ਕਈ ਦਿਨ ਤੇ ਰਾਤਾਂ ਕੁਰਬਾਨ ਕਰ ਦਿੰਦਾ ਸੀ। ਰਹੱਸਮਈ ਘਟਨਾਵਾਂ ਵਿੱਚ ਦੋਸ਼ੀ ਵਿਅਕਤੀ ਨੂੰ ਲੱਭਣ ਵਿੱਚ ਉਸ ਕੋਲ ਕਮਾਲ ਦੀ ਮੁਹਾਰਤ ਸੀ। ਤਰਕਸ਼ੀਲਾਂ ਦੇ ਇਸ ਨਿਵੇਕਲੇ ਤੇ ਸਮਾਜ ਭਲਾਈ ਦੇ ਕਾਰਜ ਸਦਕਾ ਬਰਗਾੜੀ ਦੀ ਤਰਕਸ਼ੀਲ ਹਲਕਿਆਂ ਤੇ ਦੇਸ਼-ਵਿਦੇਸ਼ ਵਿੱਚ ਧਾਂਕ ਬਣੀ। ਸਮੁੱਚੇ ਪੰਜਾਬ ਵਿੱਚ ਤਰਕਸ਼ੀਲਾਂ ਕੋਲੋਂ ਜਦ ਕੋਈ ਕੇਸ ਉਲਝਦਾ ਤਾਂ ਕ੍ਰਿਸ਼ਨ ਬਰਗਾੜੀ ਉਥੇ ਜਾ ਕੇ ਆਪਣੀ ਮੁਹਾਰਤ ਦਾ ਰੰਗ ਦਿਖਾਉਂਦਾ। ਜੇਕਰ ਅੱਜ ਬਰਗਾੜੀ ਦੇ ਮਨੋਰੋਗ ਸਲਾਹ ਕੇਂਦਰ ਦਾ ਪੰਜਾਬ ਦੀ ਤਰਕਸ਼ੀਲ ਲਹਿਰ ਤੇ ਆਮ ਲੋਕਾਂ ਵਿੱਚ ਵਿਸ਼ੇਸ਼ ਸਥਾਨ ਬਣਿਆ ਹੈ, ਇਸਦਾ ਸਿਹਰਾ ਕ੍ਰਿਸ਼ਨ ਦੀ ਅਗਵਾਈ ਨੂੰ ਹੀ ਜਾਂਦਾ ਹੈ।

ਉਹ ਹਮੇਸ਼ਾ ਤਰਕਸ਼ੀਲ ਲਹਿਰ ਨੂੰ ਵੱਧ ਤੋਂ ਵੱਧ ਲੋਕਾਂ 'ਚ ਲਿਜਾਣ ਲਈ ਸੋਚ ਦਾ ਪੱਲਾ ਫੜੀ ਰਖਦਾ ਸੀ। ਉਸਨੂੰ ਪਹਿਲਾਂ ਮਾਲਵਾ ਜੋਨ ਤੇ ਫਿਰ ਪੰਜਾਬ ਦੇ ਪ੍ਰਧਾਨ ਦੀ ਜ਼ਿੰਮੇਵਾਰੀ ਸੌਂਪੀ ਗਈ ਤਾਂ ਉਸਨੇ ਇਸ ਜ਼ਿੰਮੇਵਾਰੀ ਨੂੰ ਸਿਦਕ-ਦਿਲੀ ਤੇ ਸੁਹਿਰਦਤਾ ਨਾਲ ਨਿਭਾਇਆ। ਸੁਸਾਇਟੀ ਦੇ ਜਥੇਬੰਦਕ ਕਾਰਜਾਂ 'ਚ ਉਹ ਹਮੇਸ਼ਾ ਮੋਹਰੀ ਰਿਹਾ। ਉਸਨੇ ਲਹਿਰ ਦੀ ਅਗਵਾਈ ਕਰਦਿਆਂ ਤਕਰੀਰਾਂ ਕਰਨ, ਸੈਮੀਨਾਰਾਂ ਵਿੱਚ ਜਾਣ ਤੇ ਉਲਝੇ ਕੇਸ ਹੱਲ ਕਰਦਿਆਂ ਪੰਜਾਬ ਦੇ ਕੋਨੇ-ਕੋਨੇ ਦਾ ਦੌਰਾ ਕੀਤਾ। ਮੀਟਿੰਗਾਂ ਵਿੱਚ ਸਮੇਂ ਸਿਰ ਜਾਣਾ, ਆਪਣੀ ਗੱਲ ਧੜੱਲੇ ਨਾਲ ਕਹਿਣੀ ਤੇ ਸਹੀ ਸਟੈਂਡ ਦੀ ਪ੍ਰੋੜਤਾ ਕਰਨੀ ਉਸਦਾ ਵਿਸ਼ੇਸ਼ ਗੁਣ ਸੀ। ਤਰਕਸ਼ੀਲ ਲਹਿਰ ਨੂੰ ਲੋਕਾਂ ਵਿੱਚ ਹਰਮਨ ਪਿਆਰਾ ਕਰਨ ਵਿੱਚ ਉਸਨੇ ਮਹੱਤਵਪੂਰਨ ਯੋਗਦਾਨ ਪਾਇਆ। ਆਪਣੀ ਡਿਊਟੀ ਕਰਦਿਆਂ, ਘਰ-ਪਰਿਵਾਰ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਉਸ਼ ਵਿੱਚੋਂ ਤਰਕਸ਼ੀਲਤਾ ਕਦੇ ਮਨਫੀ ਨਹੀਂ ਸੀ ਹੁੰਦੀ। ਆਪਣੇ ਇਸ ਨਜ਼ਰੀਏ ਸਦਕਾ ਉਹ ਹਮੇਸ਼ਾ ਸਹੀ ਨਤੀਜਿਆਂ ਤੇ ਪਹੁੰਚਦਾ ਸੀ।

ਔਖੇ ਤੇ ਮੁਸ਼ਕਲ ਕੰਮ ਨੂੰ ਹੱਥ ਪਾਉਣਾ ਉਸਦੇ ਸੁਭਾਅ ਦਾ ਅੰਗ ਸੀ। ਉਹ ਖਤਰਿਆਂ ਤੋਂ ਨਹੀਂ ਸੀ ਡਰਦਾ ਸਗੋਂ ਖਤਰਿਆਂ ਨਾਲ ਖੇਡਣ ਦੀ ਦਲੇਰੀ ਰੱਖਦਾ ਸੀ। ਜਦ ਪਿਛਲੇ ਸਾਲਾਂ 'ਚ ਅਖੌਤੀ ਸੰਤਾਂ ਦੇ ਹਜੂਮ ਨੇ ਉਸਦੇ ਘਰ ਤੇ ਹਮਲਾ ਕੀਤਾ ਤਾਂ ਉਹ ਰਤਾ ਨਹੀਂ ਡੋਲਿਆ, ਤਰਕਸ਼ੀਲ ਪਹੁੰਚ ਤੇ ਡਟਿਆ ਰਿਹਾ। ਸੁਸਾਇਟੀ ਦੇ ਪਿਛਲੇ 17 ਸਾਲਾਂ ਦੇ ਇਤਿਹਾਸ ਵਿੱਚ ਹਰ ਔਖੀ ਤੇ ਮੁਸ਼ਕਲ ਘੜੀ ਵਿੱਚ ਮੂਹਰਲੀਆਂ ਸਫਾਂ ਵਿੱਚ ਰਿਹਾ। ਗਾਰਦੀਨਗਰ ਵਿੱਚ ਪਸ਼ੂ ਮਰਨ ਦੀਆਂ ਅਚੰਭੇ ਭਰੀਆਂ ਘਟਨਾਵਾਂ ਸਮੇਂ ਉਹ ਤਰਕਸ਼ੀਲ ਕਾਫਲੇ ਨਾਲ ਗਿਆ, ਜਦ ਧਰਮ ਦਾ ਸਹਾਰਾ ਲੈ ਕੇ ਆਪਣੇ ਆਪ ਨੂੰ 'ਧਰਮ ਗੁਰੂ' ਸਥਾਪਿਤ ਕਰਨ ਲਈ ਹਿਮਾਲੀਅਨ ਯੋਗੀ ਨੇ ਸ਼ਿਮਲਾ ਵਿਖੇ ਹਵਾ 'ਚ ਉਡਣ ਦਾ ਪ੍ਰਪੰਚ ਰਚਿਆ ਤਾਂ ਕ੍ਰਿਸ਼ਨ ਬਰਗਾੜੀ ਨੇ ਉਥੇ ਗਈ ਤਰਕਸ਼ੀਲ ਟੀਮ ਦੀ ਅਗਵਾਈ ਕੀਤੀ। ਤਰਕਸ਼ੀਲ ਵਿਚਾਰਾਂ ਦੇ ਪਾਸਾਰ ਲਈ ਦਿਨ-ਰਾਤ ਉਸ ਲਈ ਕੋਈ ਮਹੱਤਵ ਨਹੀਂ ਸਨ ਰੱਖਦੇ। ਨਵੇਂ-ਨਰੋਏ ਤੇ ਲੋਕ-ਹਿਤੂ ਸਮਾਜ ਦਾ ਸੁਪਨਾ ਉਸਨੇ ਆਪਣੇ ਸੀਨੇ 'ਚ ਸੰਜੋਇਆ ਹੋਇਆ ਸੀ। ਇਸ ਉਦੇਸ਼ ਦੀ ਪੂਰਤੀ ਲਈ ਉਸਨੇ ਆਪਣੇ ਨਿੱਜ ਤੇ ਖੁਸ਼ੀਆਂ ਨੂੰ ਨਿਛਾਵਰ ਕੀਤਾ ਹੋਇਆ ਸੀ।

ਲੋਕ ਸੇਵਾ ਉਸ ਦੇ ਰਗ-ਰਗ 'ਚ ਸਮਾਈ ਹੋਈ ਸੀ। ਉਸਨੇ 32 ਵਾਰ ਲੋੜਵੰਦ ਮਰੀਜ਼ਾਂ ਨੂੰ ਖੂਨ ਦੇ ਕੇ ਉਹਨਾਂ ਦੀ ਜਾਨ ਬਚਾਈ। ਆਪਣੇ ਰਿਸ਼ਤੇਦਾਰ-ਮਿੱਤਰਾਂ ਤੋਂ ਇਲਾਵਾ ਉਹ ਹਰ ਕਿਸੇ ਦੇ ਕੰਮ ਆਉਣ ਲਈ ਹਮੇਸ਼ਾ ਤਿਆਰ ਰਹਿੰਦਾ ਸੀ। ਹਨੇਰੇ-ਸਵੇਰੇ ਜਦ ਵੀ ਉਸਨੂੰ ਕੋਈ ਹਾਕ ਮਾਰਦਾ ਉਹ ਉਸੇ ਵਕਤ ਤਿਆਰ ਹੁੰਦਾ। ਪਿੰਡ 'ਚ ਸਮਾਜ ਸੇਵਾ ਦਾ ਕੋਈ ਵੀ ਕੰਮ ਹੁੰਦਾ ਤਾਂ ਮੋਹਰੀ ਰੋਲ ਨਿਭਾਉਂਦਾ। ਉਸਨੇ ਆਪਣੇ ਯਤਨਾਂ ਨਾਲ ਡੀ. ਸੀ. ਫਰੀਦਕੋਟ ਸ੍ਰੀ ਸੋਮ ਨਾਥ ਤੋਂ ਲੱਖਾਂ ਰੁਪਏ ਗ੍ਰਾਂਟ ਲੈ ਕੇ ਪਿੰਡ ਦੇ ਸਕੂਲ ਦੀ ਨਵੀਂ ਇਮਾਰਤ ਤਿਆਰ ਕਰਵਾਈ। ਇਸੇ ਤਰ੍ਹਾਂ ਪਿੰਡ ਦੀ ਕੋਆਪਰੇਟਿਵ ਸੁਸਾਇਟੀ ਦੀ ਇਮਾਰਤ ਤਿਆਰ ਕਰਵਾਉਣ ਵਿੱਚ ਉਸਦਾ ਮੁੱਖ ਰੋਲ ਰਿਹਾ। ਪਿੰਡ ਦੇ ਲੋਕ ਉਸਨੂੰ ਸਤਿਕਾਰ ਨਾਲ 'ਪ੍ਰਧਾਨ ਜੀ' ਆਖ ਕੇ ਬੁਲਾਉਂਦੇ ਸਨ।

ਤਰਕਸ਼ੀਲ ਲਹਿਰ ਦਾ ਹਰਮਨ ਪਿਆਰਾ ਆਗੂ ਹੋਣ ਦੇ ਨਾਲ-ਨਾਲ ਉਹ ਆਪਣੇ ਪਰਿਵਾਰ ਦਾ ਮੁਖੀ ਵੀ ਸੀ। ਮਾਂ ਦਾ ਪਿਆਰਾ ਪੁੱਤਰ, ਭੈਣਾਂ ਦਾ ਮਾਣ-ਮੱਤਾ ਭਰਾ, ਰਿਸ਼ਤੇਦਾਰਾਂ ਦਾ ਨਿੱਘਾ ਸਨੇਹੀ, ਬੱਚਿਆਂ ਦਾ ਪਿਤਾ ਤੇ ਆਪਣੀ ਜੀਵਨ-ਸਾਥਣ ਦਾ ਜ਼ਿੰਮੇਵਾਰ ਪਤੀ ਸੀ। ਉਹ ਘਰ-ਪਰਿਵਾਰ ਦੇ ਮਸਲਿਆਂ ਤੋਂ ਕਦੇ ਮੁਖ ਨਹੀਂ ਸੀ ਮੋੜਦਾ। ਤਰਕਸ਼ੀਲ ਲਹਿਰ ਨਾਲ ਇੱਕ-ਮਿੱਕ ਹੋ ਕੇ ਕੰਮ ਕਰਦਿਆਂ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਨੂੰ ਠੀਕ ਢੰਗ ਨਾਲ ਨਿਭਾਉਂਦਾ ਰਿਹਾ। ਕ੍ਰਿਸ਼ਨ ਵਿੱਚ ਲੋਹੜੇ ਦਾ ਹੌਂਸਲਾ ਸੀ। ਜਦ ਬਲੱਡ-ਕੈਂਸਰ ਦੀ ਨਾਮੁਰਾਦ ਬਿਮਾਰੀ ਉਸਨੂੰ ਆ ਚਿੰਬੜੀ ਤਾਂ ਉਹ ਜ਼ਰਾ ਨਹੀਂ ਘਬਰਾਇਆ। ਉਸਦਾ ਹੌਂਸਲਾ ਅੰਤਿਮ ਦਿਨ ਤੱਕ ਕਾਇਮ ਰਿਹਾ। ਬਿਮਾਰੀ ਦੇ ਜ਼ੋਰ ਫੜਨ ਤੇ ਜਦ ਡਾਕਟਰਾਂ ਨੇ ਵੀ ਉਸਦੀ ਜ਼ਿੰਦਗੀ ਦੇ ਬਹੁਤਾ ਸਮਾਂ ਚੱਲਣ ਤੋਂ ਸਾਫ ਇਨਕਾਰ ਕਰ ਦਿੱਤਾ ਸੀ ਤਾਂ ਸਭ ਕੁੱਝ ਜਾਨਣ ਦੇ ਬਾਵਜੂਦ ਵੀ ਉਸਨੇ ਮੌਤ ਨੂੰ ਟਿੱਚ ਜਾਣਿਆ। ਅੰਤਿਮ ਸਾਹਾਂ ਤੱਕ ਪਰਿਵਾਰ ਦੇ ਮੈਂਬਰਾਂ ਦਾ ਹੌਂਸਲਾ ਵਧਾਉਂਦਾ ਰਿਹਾ। ਤਰਕਸ਼ੀਲ ਵਿਚਾਰਾਂ 'ਤੇ ਉਸਦੀ ਦ੍ਰਿੜਤਾ ਇਸ ਹੱਦ ਤੱਕ ਸੀ ਕਿ ਉਸਨੇ ਹਰ ਤਰ੍ਹਾਂ ਦੀਆਂ ਧਾਰਮਿਕ ਰਸਮਾਂ ਨੂੰ ਤਿਲਾਂਜਲੀ ਦੇ ਕੇ ਮੌਤ ਉਪਰੰਤ ਆਪਣੀ ਮ੍ਰਿਤਕ ਦੇਹ ਮੈਡੀਕਲ ਖੋਜਾਂ ਲਈ ਦਾਨ ਕਰਨ ਦੀ ਵਸੀਅਤ ਲਿਖੀ। 21 ਜਨਵਰੀ ਨੂੰ ਬਾਅਦ ਦੁਪਹਿਰ ਹਜ਼ਾਰਾਂ ਸੇਜਲ ਅੱਖਾਂ ਨੇ ਕ੍ਰਿਸ਼ਨ ਨੂੰ ਸੀ. ਐਮ. ਸੀ., ਲੁਧਿਆਣਾ, ਭੇਜਦਿਆਂ ਅੰਤਿਮ ਵਿਦਾਇਗੀ ਦਿੱਤੀ। ਹਸਪਤਾਲ ਪਹੁੰਚਣ 'ਤੇ ਅਨਾਟਮੀ ਵਿਭਾਗ ਦੀ ਮੁਖੀ ਡਾ. ਮੌਲੀ ਪੌਲ ਨੇ ਮਰਹੂਮ ਆਗੂ ਦੇ ਮ੍ਰਿਤਕ ਸਰੀਰ ਨੂੰ ਮੈਡੀਕਲ ਖੋਜਾਂ ਲਈ ਇੱਕ ਹੀਰਾ ਦਸਦਿਆਂ ਆਖਿਆ ਕਿ ਉਹਨਾਂ ਦੇ ਸਿਖਿਆਰਥੀ ਡਾਕਟਰ ਸਰੀਰ ਤੇ ਖੋਜਾਂ ਕਰਕੇ ਸਮਾਜ ਨੂੰ ਲਾਭ ਪਹੁੰਚਾਉਣਗੇ।

ਸਾਡਾ ਕ੍ਰਿਸ਼ਨ ਬਰਗਾੜੀ ਸਾਥੋਂ ਹਮੇਸ਼ਾ ਲਈ ਦੂਰ ਚਲਾ ਗਿਆ ਹੈ। ਉਸਦੀ ਬੇਵਕਤੀ ਮੌਤ ਨਾਲ ਲਹਿਰ ਦਾ ਅਨਮੋਲ ਹੀਰਾ ਸਾਥੋਂ ਖੁੱਸ ਗਿਆ ਹੈ। ਉਸਦੀ ਘਾਟ ਕਦੇ ਪੂਰੀ ਨਹੀਂ ਹੋ ਸਕਣੀ। ਉਹ ਇੱਕ ਅਣਥੱਕ ਕਾਮਾ ਸੀ। ਜਿੱਥੇ ਸਾਨੂੰ ਉਸ ਵੱਲੋਂ ਤਰਕਸ਼ੀਲ ਲਹਿਰ ਨਾਲ ਅੰਤ ਤੱਕ ਨਿਭਾਈ ਵਫਾ ਦਾ ਫਖਰ ਹੈ ਉਥੇ ਨਾਲ ਹੀ ਉਸਦੇ ਬੇਵਕਤ ਵਿਛੋੜੇ ਦਾ ਅਸਹਿ ਦੁੱਖ ਹੈ। ਉਹ ਪੰਜਾਬ ਦੇ ਸਿਦਕਵਾਨ ਤਰਕਸ਼ੀਲ ਕਾਮਿਆਂ ਦਾ ਨਾਇਕ ਸੀ। ਉਹ ਇੱਕ ਮਘਦਾ ਸੂਰਜ ਸੀ ਜਿਸਦੀਆਂ ਤਰਕਸ਼ੀਲ ਕਿਰਨਾਂ ਨੇ ਚੁਫੇਰੇ ਪਸਰੇ ਅੰਧਵਿਸ਼ਵਾਸ਼ਾਂ ਦੇ ਹਨੇਰੇ ਨੂੰ ਖਿੰਡਾਇਆ ਹੈ। ਕ੍ਰਿਸ਼ਨ ਬਰਗਾੜੀ ਮੌਤ ਉਪਰੰਤ ਵੀ ਅਮਰ ਹੈ। ਉਹ ਸਾਡੇ ਅੰਗ-ਸੰਗ ਹੈ। ਉਸਦੀ ਸਾਡੇ ਦਿਲਾਂ ਤੇ ਡੂੰਘੀ ਛਾਪ ਹੈ। ਉਸਨੇ ਆਪਣੀ ਮੌਤ ਨੂੰ ਵੀ ਮਾਨਵਤਾ ਦੇ ਲੇਖੇ ਲਾ ਕੇ ਅਨੂਠੀ ਮਿਸਾਲ ਕਾਇਮ ਕੀਤੀ ਹੈ।

*ਹੁਣ ਉਹ ਸਾਡੇ ਲਈ ਇੱਕ ਪ੍ਰੇਰਨਾ-ਸਰੋਤ ਹੈ। ਭਰਮ-ਮੁਕਤ, ਨਵੇਂ-ਨਰੋਏ ਤੇ ਬਰਾਬਰੀ ਦੇ ਸਮਾਜ ਦਾ ਉਸਦਾ ਸੁਪਨਾ ਅਜੇ ਅਧੂਰਾ ਹੈ। ਉਸਦੇ ਸੁਪਨਿਆਂ ਨੂੰ ਪੂਰਾ ਕਰਨਾ ਸਾਡੀ ਜ਼ਿੰਮੇਵਾਰੀ ਹੈ। ਕ੍ਰਿਸ਼ਨ ਬਰਗਾੜੀ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਆਓ ਆਪਾਂ ਸਾਰੇ ਅੰਧਵਿਸ਼ਵਾਸ਼ਾਂ ਵਿੱਚ ਉਲਝੀ, ਡੇਰਿਆਂ ਤੇ ਭਟਕਦੀ ਮਾਨਵਤਾ ਨੂੰ ਤਰਕਸ਼ੀਲਤਾ ਦਾ ਪਾਠ ਪੜ੍ਹਾ ਕੇ ਵਿਗਿਆਨਿਕ ਸੋਚ ਨਾਲ ਜੋੜੀਏ। ਲੋਕ-ਵਿਰੋਧੀ ਅਧਿਆਤਮਵਾਦੀ ਫਲਸਫੇ ਨੂੰ ਰੱਦ ਕਰਦੇ ਹੋਏ ਲੋਕਾਂ ਨੂੰ ਆਪਣੀ ਕਿਸਮਤ ਦੇ ਵਾਰਸ ਬਣਾਈਏ। ਇਸ ਸੱਚ ਦੇ ਪ੍ਰਚਾਰ ਲਈ ਦਿਨ-ਰਾਤ ਇੱਕ ਕਰੀਏ ਕਿ ਸਵਰਗ ਕਿਧਰੇ ਹੋਰ ਨਹੀਂ ਇਸੇ ਧਰਤੀ ਤੇ ਸਥਾਪਿਤ ਕੀਤਾ ਜਾ ਸਕਦਾ ਹੈ, ਜਿਸ ਲਈ ਜੱਦੋਜਹਿਦ ਦੀ ਲੋੜ ਹੈ। ਇਸ ਰਾਹ ਤੇ ਸਿਦਕਦਿਲੀ ਨਾਲ ਤੁਰ ਕੇ ਮੰਜ਼ਿਲ ਤੇ ਪਹੁੰਚਣਾ ਹੀ ਕ੍ਰਿਸ਼ਨ ਬਰਗਾੜੀ ਨੂੰ ਸੱਚੀ-ਸੁੱਚੀ ਸ਼ਰਧਾਂਜਲੀ ਹੈ।*

*ਕ੍ਰਿਸ਼ਨ ਦੀ ਜਸ-ਕੀਰਤੀ ਯੁਗੋ-ਯੁੱਗ ਅਟੱਲ ਰਹੇ।*

ਸੂਬਾ ਕਮੇਟੀ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

---

## ਲਾਈਫ ਮੈਂਬਰਸ਼ਿੱਪ

632- ਸ੍ਰੀ ਬਘੇਲ ਸਿੰਘ, ਪ੍ਰਾਪਰਟੀ ਡੀਲਰ, ਕੋਠੀ ਨੰ:336, ਗਿਆਨੀ ਜ਼ੈਲ ਸਿੰਘ ਨਗਰ, ਰੋਪੜ।
633- ਗੁਰਮੁਖ ਸਿੰਘ ਪੁੱਤਰ ਬਖਤਾਵਰ ਸਿੰਘ, ਪਿੰਡ ਬੜੌਦੀ, ਡਾਕ: ਸਿਆਲਬਾ ਮਾਜਰੀ, ਜ਼ਿਲਾ ਰੋਪੜ।
634- ਦੇਵਿੰਦਰ ਸਿੰਘ ਪੁੱਤਰ ਬਲਵੰਤ ਸਿੰਘ ਗਿੱਲ, ਅਜੀਤ ਰੋਡ, ਗਲੀ ਨੰ:25, ਬਠਿੰਡਾ।
635- ਧਨਵੰਤ ਸਿੰਘ ਪੁੱਤਰ ਮੇਜਰ ਸਿੰਘ ਮੀਟਰ ਰੀਡਰ, ਪਿੰਡ ਤੇ ਡਾਕ:ਗਿੱਲ ਕਲਾਂ, ਜ਼ਿਲਾ ਬਠਿੰਡਾ।
636- ਰਮਣੀਕ ਸਿੰਘ ਪੁੱਤਰ ਇੰਜ: ਪ੍ਰਿਤਪਾਲ ਸਿੰਘ, ਮਕਾਨ ਨੰ:184, ਭਾਰਤ ਨਗਰ, ਬੀਬੀ ਵਾਲਾ ਰੋਡ, ਬਠਿੰਡਾ।
637- ਮੁੱਖ ਅਧਿਆਪਕਾ, ਸਰਕਾਰੀ ਹਾਈ ਸਕੂਲ, ਪਿੱਪਲ ਖੇੜੀ, ਡਾਕ:ਮੀਰਾਂਪੁਰ, ਜ਼ਿਲਾ ਪਟਿਆਲਾ।
638- ਦੇਵਿੰਦਰ ਸਿੰਘ ਪੁੱਤਰ ਜਗਦੀਸ਼ ਸਿੰਘ, ਪਿੰਡ ਸਕਰਾਲੀ, ਡਾਕ : ਭਾਦਸੋਂ, ਜ਼ਿਲਾ ਪਟਿਆਲਾ।
639- ਕਮਾਂ:ਦਲੇਰ ਸਿੰਘ, ਮਕਾਨ ਨੰ:ਬੀ-305, ਐਨ. ਐਫ. ਐਲ. ਕਲੋਨੀ, ਡਾਕ: ਐਨ.ਐਫ.ਐਲ.ਕਲੋਨੀ, ਬਠਿੰਡਾ
640- ਜਸਵੰਤ ਸਿੰਘ ਰਿੰਕੂ ਪੁੱਤਰ ਸ੍ਰੀ ਬਲਬੀਰ ਸਿੰਘ, ਸੀਨੀ. ਟੈਕ .(ਮਕੈਨੀਕਲ),ਘਰ ਨੰ:19942, ਨੇੜੇ ਗੋਬਿੰਦ ਮੰਦਰ, ਡਾਕ: ਐਨ.ਐਫ.ਐਲ.ਕਲੋਨੀ, ਬਠਿੰਡਾ।
641- ਸੁਖਵਿੰਦਰ ਸਿੰਘ ਪੁੱਤਰ ਸ੍ਰੀ ਕਰਮ ਸਿੰਘ, ਪਿੰਡ ਤੇ ਡਾਕ. ਬੰਗੀ ਕਲਾਂ, ਜ਼ਿਲਾ ਬਠਿੰਡਾ।
642- ਬਲਦੇਵ ਸਿੰਘ ਪੁੱਤਰ ਸ. ਸੁਦਾਗਰ ਸਿੰਘ ਪਿੰਡ ਤੇ ਡਾਕ, ਲੱਧੂਵਾਲਾ ਉਤਾੜ (ਫਿਰੋਜ਼ਪੁਰ)
643- ਮਾਸਟਰ ਜਸਵਿੰਦਰ ਸਿੰਘ ਪਿੰਡ ਤੇ ਡਾਕ, ਝਬੇਲਵਾਲੀ (ਮੁਕਤਸਰ)
644- ਨਰਿੰਦਰ ਬੈੜ ਮਾਰਫ਼ਤ ਭਾਰਤ ਡੇਅਰੀ, ਨਵਾਂ ਬੱਸ ਅੱਡਾ,ਕੋਟਕਪੂਰਾ (ਫਰੀਦਕੋਟ)
645- ਰਜਿੰਦਰਜੀਤ, ਪੀ-1-4210, ਅਮਨ ਨਗਰ, ਕੋਟਕਪੂਰਾ(ਫਰੀਦਕੋਟ)
646- ਗੁਰਜਿੰਦਰ ਸਿੰਘ, ਸੁਪਰ ਵੀਡੀਓ, ਦੇਵੀ ਵਾਲਾ ਰੋਡ, ਗਲੀ ਨੰ:4,ਕੋਟਕਪੂਰਾ(ਫਰੀਦਕੋਟ)
647- ਜਸਵੰਤ ਜੱਸ ਮਾਰਫਤ ਅਵਤਾਰ ਗੋਂਦਾਰਾ, ਐਡਵੋਕੇਟ, ਫਰੀਦਕੋਟ।

# ਮਨੋਰੋਗੀਆਂ ਤੇ ਰਹੱਸਮਈ ਕੇਸਾਂ ਦਾ ਪਾਰਖੂ ਸੀ ਕ੍ਰਿਸ਼ਨ ਬਰਗਾੜੀ

ਰਾਮ ਸਵਰਨ

ਸਾਡਾ ਕ੍ਰਿਸ਼ਨ ਬੁਰਗਾੜੀ ਤਰਕਸ਼ੀਲ ਲਹਿਰ ਦਾ ਇੱਕ ਹੀਰਾ ਸੀ ਜਿਸਨੇ 17 ਸਾਲ ਲਹਿਰ ਦੇ ਅੰਗ-ਸੰਗ ਰਹਿਕੇ ਕੰਮ ਕੀਤਾ। ਸੁਸਾਇਟੀ ਦੇ ਆਗਮਨ ਤੋਂ ਹੀ ਉਹ ਇੱਕ ਸੁਹਿਰਦ ਵਰਕਰ ਦੇ ਤੌਰ 'ਤੇ ਤਰਕਸ਼ੀਲ ਕਾਫਲੇ 'ਚ ਸ਼ਾਮਲ ਹੋਇਆ ਤੇ ਆਪਣੀ ਮਿਹਨਤ, ਲਗਨ ਤੇ ਦ੍ਰਿੜ ਇਰਾਦੇ ਨਾਲ ਆਪਣੇ ਨਿੱਜ ਨੂੰ ਭੁਲਾਕੇ ਤਰਕਸ਼ੀਲਤਾ ਲਈ ਕੰਮ ਕਰਦਾ ਹੋਇਆ ਸੂਬਾ ਪ੍ਰਧਾਨ ਦੇ ਅਹੁਦੇ ਤੱਕ ਪਹੁੰਚਿਆ। ਅੰਧਵਿਸ਼ਵਾਸ਼ਾਂ ਦੇ ਖਾਤਮੇ ਤੇ ਨਵੀਂ-ਨਰੋਈ ਵਿਗਿਆਨਕ ਸੋਚ ਦੇ ਪਸਾਰ ਲਈ ਸੁਸਾਇਟੀ ਵੱਲੋਂ ਆਰੰਭੇ ਸਭ ਕਾਰਜਾਂ ਵਿੱਚ ਕ੍ਰਿਸ਼ਨ ਨੇ ਮੂਹਰੇ ਹੋ ਕੇ ਕੰਮ ਕੀਤਾ। ਕਥਿਤ ਭੂਤ-ਪ੍ਰੇਤਾਂ, ਰੂਹਾਂ, ਆਤਮਾਵਾਂ ਦੁਆਰਾ ਸਤਾਏ ਮਾਨਸਿਕ ਰੋਗੀਆਂ ਦੇ ਕੇਸ ਹੱਲ ਕਰਨ ਵਿੱਚ ਉਸਦੀ ਵਿਸ਼ੇਸ਼ ਦਿਲਚੱਸਪੀ ਸੀ। ਸੁਸਾਇਟੀ ਦੇ ਮੁਢਲੇ ਦੌਰ ਵਿਚ ਜਦ ਮਨੋਰੋਗੀਆਂ ਤੇ ਰਹੱਸਮਈ ਘਟਨਾਵਾਂ ਦੇ ਉਲਝੇ ਕੇਸ ਆਉਣ ਲੱਗੇ ਤਾਂ ਉਸਨੇ ਆਪਣੇ ਘਰ ਵਿੱਚ ਹੀ ਮਨੋਰੋਗ ਸਲਾਹ ਕੇਂਦਰ ਸਥਾਪਿਤ ਕੀਤਾ। ਕੇਸ ਹੱਲ ਕਰਨ ਲਈ ਬਕਾਇਦਾ ਟਰੇਨਿੰਗ ਨਾ ਲੈਣ ਦੇ ਬਾਵਜੂਦ ਵੀ ਇਰਾਦੇ ਦੀ ਬੁਲੰਦੀ ਨਾਲ ਹੀ ਇਸ ਮੁਸ਼ਕਿਲ ਕੰਮ ਨੂੰ ਹੱਥ ਪਾ ਲਿਆ। ਕ੍ਰਿਸ਼ਨ ਨਾਲ ਇਸ ਕਾਰਜ ਵਿੱਚ ਸ਼ੁਰੂ ਤੋਂ ਲੈ ਕੇ ਅੰਤ ਤੱਕ ਨਾਲ ਡਟਿਆ ਰਿਹਾ ਤਰਕਸ਼ੀਲ ਮਿੱਤਰ ਚੰਨਣ ਵਾਂਦਰ ਦੱਸਦਾ ਹੈ ਕਿ ਜ਼ਿੰਦਗੀ 'ਚ ਸੁਸਾਇਟੀ ਵੱਲੋਂ ਮਨੋਰੋਗੀ ਦਾ ਪਹਿਲਾ ਕੇਸ ਹੱਲ ਕਰਨ ਸਮੇਂ ਉਹ ਉਸਦੇ ਨਾਲ ਸੀ। ਭਗਤੇ ਨੇੜਲੇ ਇੱਕ ਪਿੰਡ ਦੀ 40 ਸਾਲਾ ਔਰਤ ਜਿਹੜੀ ਪੰਜ ਬੱਚਿਆਂ ਦੀ ਮਾਂ ਸੀ, ਪਿਛਲੇ 20 ਸਾਲ ਤੋਂ ਭੂਤ ਦੇ ਡਰ ਤੋਂ ਪੀੜਤ ਸੀ। ਸਾਧਾਂ-ਸਿਆਣਿਆਂ ਨੇ ਉਸਦੇ ਮਨ 'ਚ ਇਹ ਭਰਮ ਸਿਰਜ ਦਿੱਤਾ ਸੀ ਕਿ ਵਿਆਹ ਸਮੇਂ ਹੀ ਉਸ ਨਾਲ ਭਰ ਜਵਾਨੀ 'ਚ ਮਰੀ ਕਚੀਲ ਕੁੜੀ ਦਾ ਭੂਤ ਵੀ ਵਿਆਹਿਆ ਗਿਆ ਹੈ ਜਿਸਨੇ ਉਸਦਾ ਜੀਣਾ ਦੁੱਭਰ ਕੀਤਾ ਹੋਇਆ ਹੈ। ਪੀੜਤ ਔਰਤ ਅਕਸਰ ਹੀ ਬੀਮਾਰ ਰਹਿੰਦੀ ਸੀ। ਉਸਦਾ ਖਾਣ-ਪੀਣ ਨੂੰ ਦਿਲ ਨਹੀਂ ਸੀ ਕਰਦਾ। ਉਹ ਮੰਜਾ ਮੱਲੀ ਰਖਦੀ ਸੀ। ਉਸਦੀ ਸਰੀਰਕ ਹਾਲਤ ਬਹੁਤ ਕਮਜ਼ੋਰ ਸੀ। ਕ੍ਰਿਸ਼ਨ ਨੇ ਉਸਨੂੰ ਸੰਮੋਹਿਕ ਨੀਂਦ ਵਿਚ ਲਿਜਾਕੇ ਉਸਾਰੂ ਸੁਝਾਅ ਦਿੱਤੇ। ਉਹ ਭਰਮ-ਮੁਕਤ ਹੋ ਗਈ। ਉਸਨੇ ਖੁਸ਼ੀ-ਖੁਸ਼ੀ ਉਠਕੇ ਰੋਟੀ ਬਣਾ ਕੇ ਖਵਾਈ। ਇਸ ਕੇਸ ਤੋਂ ਮਿਲੀ ਸਫਲਤਾ, ਖੁਸ਼ੀ ਤੇ ਹੌਂਸਲੇ ਤੋਂ ਕ੍ਰਿਸ਼ਨ ਬਰਗਾੜੀ ਨੂੰ ਅਜਿਹਾ ਹੁਲਾਰਾ ਮਿਲਿਆ ਕਿ ਉਸਨੇ ਪਿੱਛੇ ਮੁੜ ਕੇ ਨਹੀਂ ਵੇਖਿਆ।

ਉਸ ਵਿੱਚ ਲੋਹੜੇ ਦਾ ਸੰਜਮ ਸੀ। ਮਾਨਸਿਕ ਰੋਗੀਆਂ ਤੇ ਰਹੱਸਮਈ ਘਟਨਾਵਾਂ ਦਾ ਹੱਲ ਕਰਨ ਸਮੇਂ ਉਹ ਇਸਤੋਂ ਕੰਮ ਲੈਂਦਾ ਸੀ। ਉਹ ਰੋਗੀ ਜਾਂ ਉਸ ਨਾਲ ਸਬੰਧਤ ਮੈਂਬਰਾਂ ਦੀ ਗੱਲ ਬੜੇ ਗਹੁ ਨਾਲ ਸੁਣਿਆ ਕਰਦਾ ਸੀ। ਜਦ ਪੰਜਾਬ ਦੇ ਦੂਰ-ਦੁਰਾਡੇ ਇਲਾਕਿਆਂ ਤੋਂ ਤਰਕਸ਼ੀਲ ਮੈਂਬਰਾਂ ਤੋਂ ਉਲਝੇ ਕੇਸ ਉਸ ਪਾਸ ਆਉਂਦੇ ਤਾਂ ਉਹ ਹੱਲ ਕਰਕੇ ਇਹ ਸੁਝਾਅ ਅਕਸਰ ਹੀ ਦਿਆ ਕਰਦਾ ਸੀ ਕਿ 'ਤੁਹਾਨੂੰ ਇਸ ਖੇਤਰ ਵਿਚ ਮਿਹਨਤ ਕਰਨੀ ਤੇ ਸੰਜਮ ਤੋਂ ਕੰਮ ਲੈਣਾ ਚਾਹੀਦਾ ਹੈ' ਲਗਭਗ 10 ਸਾਲ ਪਹਿਲਾਂ ਜਦ ਬਰਗਾੜੀ ਇੱਕ ਨੌਜਵਾਨ ਲੜਕੀ ਦਾ ਅਜੀਬੋ-ਗਰੀਬ ਕੇਸ ਆਇਆ ਤਾਂ ਕ੍ਰਿਸ਼ਨ ਦੇ ਸੰਜਮ ਨੇ ਰੰਗ ਵਿਖਾਇਆ। ਲੜਕੀ ਥੁੱਕਦੀ ਤੇ ਹੱਸਦੀ ਹੀ ਸੀ, ਬੋਲਦੀ ਨਹੀਂ ਸੀ। ਉਸਦੇ ਘਰਦਿਆਂ ਨੇ ਪੰਜਾਬ ਦਾ ਕੋਈ ਡਾਕਟਰ ਤੇ ਸਾਧ-ਸਿਆਣਾ ਨਹੀਂ ਸੀ ਛੱਡਿਆ। ਬਰਗਾੜੀ ਤੇ ਉਸਦੇ ਸਾਥੀਆਂ ਨੇ ਦਿਨ ਤੇ ਰਾਤ ਲਗਾਤਾਰ 24 ਘੰਟੇ ਯਤਨ ਜੁਟਾ ਕੇ ਉਸ ਲੜਕੀ ਨੂੰ ਬੁਲਾਇਆ ਤੇ ਉਸਦੇ ਨਾ ਬੋਲਣ ਦਾ ਰਾਜ਼ ਜਾਣ ਕੇ ਉਸਦਾ ਮਸਲਾ ਹੱਲ ਕੀਤਾ। ਤਿੰਨ ਸਾਲ ਪਹਿਲਾਂ ਮਲੋਟ ਨੇੜਲੇ ਪਿੰਡ ਦਾ ਇੱਕ ਕੇਸ ਸਾਥੋਂ ਉਲਝ ਗਿਆ। ਘਟਨਾਵਾਂ ਦਿਲਚਸਪ ਤੇ ਅਜਬ ਸਨ। ਛੇ ਕੁ ਮਹੀਨੇ ਪਹਿਲਾਂ ਵਿਆਹੀ 18 ਸਾਲਾ ਨੌਜਵਾਨ ਲੜਕੀ ਦੇ ਸਰੀਰ ਦੇ ਖੱਬੇ ਪਾਸੇ ਆਪਣੇ ਆਪ ਨਿਸ਼ਾਨ ਬਣ ਜਾਂਦੇ ਸਨ। ਉਸਦੇ ਇਸ ਪਾਸੇ ਦੇ ਸਿਰ ਦੇ ਵਾਲ ਵੀ ਕਿਧਰੇ ਉਡ-ਪੁੱਡ ਗਏ ਸਨ। ਲਗਾਤਾਰ ਦੋ ਦਿਨ ਮਿਹਨਤ ਕਰਕੇ ਅਸੀਂ ਸਾਰੀ ਅਸਲੀਅਤ ਤਾਂ ਖੋਜ ਲਈ ਪਰ ਲੜਕੀ ਨੂੰ ਮਨਾਉਣ ਵਿਚ ਅਸਫਲ ਰਹੇ। ਆਖਰ ਲੜਕੀ ਦੇ ਪਰਿਵਾਰ ਨੂੰ ਨਾਲ ਲੈ ਕੇ ਬਰਗਾੜੀ ਪਹੁੰਚੇ। ਕ੍ਰਿਸ਼ਨ ਨੂੰ ਸਾਰੀ ਵਿਥਿਆ ਸੁਣਾਈ। ਉਸਨੇ ਸਵੇਰੇ ਤਿੰਨ ਵਜੇ ਉਸ ਲੜਕੀ ਦਾ ਇਹ ਬਿਆਨ ਰੀਕਾਰਡ ਕਰ ਲਿਆ ਕਿ ਮੈਂ ਆਪਣੇ ਪਤੀ ਦੇ ਘਰ ਨਹੀਂ ਵਸਣਾ। ਉਸ ਵੱਲੋਂ ਮਾਨਸਿਕ ਰੋਗੀਆਂ ਦੇ ਇਸੇ ਤਰ੍ਹਾਂ ਦੇ ਹੱਲ ਕੀਤੇ ਹਜ਼ਾਰਾਂ ਕੇਸਾਂ ਦੀਆਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਦ ਉਸਨੇ ਆਪਣੀ ਮਿਹਨਤ ਨਾਲ ਵਿਗੜਿਆਂ ਨੂੰ ਸੁਧਾਰਨ ਤੇ ਉਜੜਦੇ ਘਰਾਂ ਨੂੰ ਬਚਾਉਣ ਦਾ ਨੇਕ ਕੰਮ ਕੀਤਾ।

ਇਹ ਉਸਦੀ ਸ਼ਖਸ਼ੀਅਤ ਦਾ ਪ੍ਰਭਾਵ ਹੀ ਸੀ ਤੇ ਤਜਰਬੇ 'ਚ ਹਾਸਲ ਹੋਇਆ ਅਮਲ ਕਿ ਉਹ ਜਾਣ-ਬੁੱਝਕੇ ਬਣੇ ਮਾਨਸਿਕ ਰੋਗੀਆਂ ਨੂੰ ਫੜਨ ਲਈ ਫੌਰਾ ਲਾਉਂਦਾ ਸੀ। ਰਹੱਸਮਈ ਘਟਨਾਵਾਂ ਕਰਦੇ ਦੋਸ਼ੀਆਂ ਨੂੰ ਜਲਦੀ ਹੀ ਪਛਾਣ ਲੈਂਦਾ ਸੀ। ਮੋਗਾ ਨੇੜਲੇ ਇੱਕ ਪਿੰਡ ਵਿੱਚ ਮੱਧ-ਵਰਗੀ ਕਿਸਾਨ ਪਰਿਵਾਰ ਦੇ ਘਰ ਕੂਲਰ ਨੂੰ ਰਹੱਸਮਈ ਢੰਗ ਨਾਲ ਅੱਗ ਲੱਗ



ਜਾਂਦੀ ਸੀ। ਕਾਫੀ ਸਮਾਂ ਰੁਲ-ਖੁਲਕੇ ਉਹ ਪਰਿਵਾਰ ਬਰਗਾੜੀ ਪਹੁੰਚਿਆ। ਮਸਲਾ ਹੱਲ ਕਰਨ ਲਈ ਉਨ੍ਹਾਂ ਦੇ ਪਿੰਡ ਗਈ ਟੀਮ ਨਾਲ ਗਏ ਸਾਥੀ ਕ੍ਰਿਸ਼ਨ ਨੇ ਜਾਣ-ਸਾਰ ਹੀ ਪਰਿਵਾਰ ਦੀ 12 ਸਾਲਾ ਲੜਕੀ ਨੂੰ ਦੋਸ਼ੀ ਟਿੱਕ ਲਿਆ। ਟੀਮ ਨੇ ਮੈਂਬਰਾਂ ਨੂੰ ਵੰਡ ਕੇ ਗੱਲਬਾਤ ਸ਼ੁਰੂ ਕੀਤੀ ਤਾਂ ਕ੍ਰਿਸ਼ਨ ਦੇ ਪਹਿਲੇ ਯਤਨ ਨਾਲ ਹੀ ਕੁੜੀ ਸਾਫ ਮੰਨ ਗਈ। ਉਹ ਕਹਿਣ ਲੱਗੀ, "ਅੰਕਲ ਤੁਸੀਂ ਤਰਕਸ਼ੀਲ ਹੋ ਨਾ, ਮੈਂ ਤੁਹਾਨੂੰ ਹੀ ਉਡੀਕਦੀ ਸੀ। ਤੁਸੀਂ ਹੀ ਮੇਰਾ ਮਸਲਾ ਹੱਲ ਕਰ ਸਕਦੇ ਹੋ।" ਲੜਕੀ ਨੇ ਅੱਗ ਲਗਾਉਣ ਦਾ ਕਾਰਨ ਦਸਦਿਆਂ ਆਪਣੀ ਗਲਤੀ ਦਾ ਅਹਿਸਾਸ ਕੀਤਾ। ਪਰਿਵਾਰ ਨੂੰ ਸੁਝਾਅ ਦੇ ਕੇ ਮਸਲਾ ਹੱਲ ਕਰਨ ਉਪਰੰਤ ਉਹ ਵਾਪਸ ਆ ਗਏ। ਇੱਕ ਵਾਰ ਉਹ ਅਜੀਤ ਪ੍ਰਦੇਸੀ ਦੇ ਸੱਦੇ ਤੇ ਰੋਪੜ ਗਏ। ਕੇਸ ਬੜਾ ਰੌਚਿਕ ਸੀ। ਇੱਕ 12 ਸਾਲਾ ਲੜਕਾ ਬੋਲਣੋਂ ਹਟ ਗਿਆ ਸੀ। ਡਾਕਟਰਾਂ ਦਾ ਕਹਿਣਾ ਸੀ ਕਿ ਇਸਨੂੰ ਕੋਈ ਬਿਮਾਰੀ ਨਹੀਂ। ਪਰ ਜਦ ਉਸ ਲੜਕੇ ਨੂੰ ਕਿਸੇ ਧਾਰਮਿਕ ਸਥਾਨ ਤੇ ਲਿਜਾਇਆ ਜਾਂਦਾ ਸੀ ਤਾਂ ਉਥੇ ਜਾ ਕੇ ਉਹ ਬੋਲ ਪੈਂਦਾ ਸੀ, ਘਰ ਆ ਕੇ ਫਿਰ ਚੁੱਪ ਹੋ ਜਾਂਦਾ ਸੀ। ਬਰਗਾੜੀ ਨੇ ਉਥੇ ਜਾ ਕੇ ਲੜਕੇ ਨਾਲ ਗੱਲਬਾਤ ਕੀਤੀ ਤੇ ਉਸ ਨੂੰ ਮਨਾ ਲਿਆ। ਲੜਕਾ ਜਾਣ-ਬੁੱਝ ਕੇ ਨਹੀਂ ਸੀ ਬੋਲਦਾ, ਉਹ ਆਪਣੇ ਬਾਪ ਦੇ ਵਤੀਰੇ ਤੋਂ ਤੰਗ ਸੀ। ਉਹਨਾਂ ਵੱਲੋਂ ਹੱਲ ਕੀਤੇ ਅਜਿਹੇ ਪ੍ਰਮੁੱਖ ਕੇਸਾਂ 'ਚੋਂ ਰਾਜਸਥਾਨ ਦੇ ਇੱਕ ਕੇਸ ਬਾਰੇ ਚੰਨਣ ਵਾਂਦਰ ਨੇ ਇਹ ਵੇਰਵਾ ਦਿੱਤਾ: ਖੇਤਾਂ 'ਚ ਰਹਿੰਦੇ ਇੱਕ ਕਿਸਾਨ ਪਰਿਵਾਰ ਦਾ ਸੋਨਾ ਗੁੰਮ ਹੁੰਦਾ ਸੀ, ਨਾਲ ਹੀ ਪਰਿਵਾਰ ਦੀ ਨੂੰਹ ਬੀਮਾਰ ਰਹਿੰਦੀ ਸੀ। ਉਸ ਨਾਲ ਅਜੀਬੋ-ਗਰੀਬ ਘਟਨਾਵਾਂ ਵਾਪਰਦੀਆਂ ਸਨ। ਬਾਥਰੂਮ ਜਾਣ ਸਮੇਂ ਉਹ ਡਰ ਨਾਲ ਚੀਕਾਂ ਮਾਰਦੀ ਸੀ। ਉਸਦੇ ਕੱਪੜੇ ਆਪਣੇ ਆਪ ਫਟ ਜਾਂਦੇ ਸਨ। ਮੁਢਲੀ ਜਾਣਕਾਰੀ ਹਾਸਲ ਕਰਨ ਉਪਰੰਤ ਕ੍ਰਿਸ਼ਨ ਕਹਿਣ ਲੱਗਾ, "ਬੱਸ, ਇਸੇ ਦਾ ਹੀ ਮਾਮਲਾ ਹੈ। ਘਰਦੇ ਇਸਨੂੰ ਤੰਗ ਕਰਦੇ ਹੋਣਗੇ।" ਜਦ ਪੜਤਾਲ ਪੂਰੀ ਹੋਈ ਤਾਂ ਇਹੋ ਗੱਲ ਸੱਚ ਸਾਬਤ ਹੋਈ। ਪਰਿਵਾਰ ਦੀ ਉਸ ਨੂੰਹ ਨੇ ਘਟਨਾਵਾਂ ਦਾ ਜ਼ਿੰਮੇਵਾਰੀ ਕਬੂਲੀ ਤੇ ਦੱਸਿਆ ਕਿ ਘਰ 'ਚ ਜਠਾਣੀ ਦੀ ਚਲਦੀ ਹੈ। ਉਹ ਸਾਰੇ ਮਿਲਕੇ ਉਸਨੂੰ ਤੰਗ ਕਰਦੇ ਹਨ। ਉਹ ਆਪ ਸਾਰਾ ਦਿਨ ਕੰਮ ਕਰਦੀ ਹੈ ਪਰ ਉਸ ਦੀ ਘਰ 'ਚ ਕੋਈ ਸੁਣਵਾਈ ਨਹੀਂ ਹੈ। ਇੱਥੋਂ ਤੱਕ ਕਿ ਉਸਨੂੰ ਲੀੜੇ-ਕੱਪੜੇ ਵੀ ਨਹੀਂ ਬਣਾ ਕੇ ਦਿੱਤੇ ਜਾਂਦੇ। ਇਸੇ ਲਈ ਉਹ ਆਪਣੇ ਕੱਪੜੇ ਖੁਦ ਹੀ ਫਾੜ ਲੈਂਦੀ ਹੈ। ਪਰਿਵਾਰ ਨਾਲ ਮਿਲ ਬੈਠ ਕੇ ਟੀਮ ਨੇ ਇਹ ਮਸਲਾ ਹੱਲ ਕਰ ਦਿੱਤਾ। ਇੱਕ ਵਾਰ ਮੈਂ ਕ੍ਰਿਸ਼ਨ ਬਰਗਾੜੀ ਤੋਂ, ਵਿਗੜੇ ਅਤੇ ਮਜ਼ਬੂਰ ਮਨੋਰੋਗੀਆਂ ਤੇ ਰਹੱਸਮਈ ਘਟਨਾਵਾਂ ਕਰਨ ਵਾਲੇ ਦੋਸ਼ੀਆਂ ਨੂੰ ਮਨਾਉਣ ਦੀ ਕਲਾ ਬਾਰੇ ਪੁੱਛਿਆ ਤਾਂ ਉਹਨਾਂ ਦੱਸਿਆ ਕਿ, 'ਜਿੰਨੀ ਜਲਦੀ ਤੁਸੀਂ ਉਸ ਉਪਰ ਆਪਣਾ ਪ੍ਰਭਾਵ ਪਾ ਕੇ ਉਸਨੂੰ ਇਸ ਗੱਲ ਦਾ ਅਹਿਸਾਸ ਕਰਵਾ ਦਿਓਗੇ ਕਿ ਤੁਸੀਂ ਉਸਦੀ ਮੁਸ਼ਕਲ ਦਾ ਹੱਲ ਕਰੋਗੇ ਤਾਂ ਉਹ ਉਤਨੀ ਜਲਦੀ ਹੀ ਮੰਨ ਜਾਵੇਗਾ, ਪਰ ਇਸ ਕੰਮ ਲਈ ਸੰਜਮ ਤੇ ਮਿਹਨਤ ਦੀ ਲੋੜ ਹੈ।'

ਤਰਕਸ਼ੀਲ ਲਹਿਰ ਲਈ ਕੰਮ ਕਰਦਿਆਂ ਉਸਨੇ ਆਪਣੇ ਨਿੱਜ ਤੇ ਸੁਖ ਨੂੰ ਭੁਲਾ ਦਿੱਤਾ ਸੀ। ਆਪਣੇ ਘਰ ਬਰਗਾੜੀ ਮਨੋਰੋਗ ਇਲਾਜ ਕੇਂਦਰ 'ਚ ਆਪਣੀ ਸਮੁੱਚੀ ਟੀਮ ਨਾਲ ਕੰਮ ਕਰਨ ਤੋਂ ਇਲਾਵਾ ਐਮਰਜੈਂਸੀ ਕੇਸਾਂ 'ਚ ਦੂਰ-ਦੁਰਾਡੇ ਗੁਆਂਢੀ ਰਾਜਾਂ ਵਿੱਚ ਆਪਣੀ ਟੀਮ ਦੀ ਅਗਵਾਈ ਕਰਦੇ ਸਨ। 1987 ਦੀ ਗੱਲ ਹੈ, ਅੰਮ੍ਰਿਤਸਰ ਜ਼ਿਲੇ 'ਚ ਇੱਕ ਕਸਬੇ ਵਿੱਚ ਰਹਿੰਦਾ ਪੜ੍ਹਿਆ-ਲਿਖਿਆ ਪਰਿਵਾਰ ਆਪਣੇ ਘਰ ਧਮਕੀ ਭਰੇ ਟੈਲੀਫੋਨ ਆਉਣ ਤੋਂ ਬਹੁਤ ਪ੍ਰੇਸ਼ਾਨ ਸੀ। ਪੁਲਿਸ ਸਹਾਇਤਾ ਅਤੇ ਹੋਰ ਢੰਗ-ਤਰੀਕੇ ਅਪਨਾਉਣ ਉਪਰੰਤ ਵੀ ਜਦ ਮਸਲਾ ਹੱਲ ਨਾ ਹੋਇਆ ਤਾਂ ਪਰਿਵਾਰ ਦੇ ਮੁਖੀ ਨੇ ਬਰਗਾੜੀ ਪਹੁੰਚ ਕੀਤੀ। ਉਸ ਵੱਲੋਂ ਤੁਰੰਤ ਸਹਾਇਤਾ ਮੰਗਣ ਤੇ ਅਗਲੇ ਹੀ ਦਿਨ ਉਥੇ ਜਾ ਕੇ ਪੜਤਾਲ ਕੀਤੀ ਤਾਂ ਰੌਚਿਕ ਨਤੀਜਾ ਸਾਹਮਣੇ ਆਇਆ। ਮੁਖੀ ਨੇ ਆਪਣੀ ਭੈਣ ਨੂੰ ਟਰੇਨਿੰਗ ਕਾਲਿਜ ਵਿੱਚ ਹੋਸਟਲ ਛੱਡਿਆ ਹੋਇਆ ਸੀ ਪਰ ਉਸਦੀ ਪਤਨੀ ਇਸ ਫੈਸਲੇ ਤੋਂ ਨਾਖੁਸ਼ ਸੀ। ਈਰਖਾ-ਵੱਸ ਉਹ ਆਪਣੀ ਨਨਾਣ ਦੀ ਪੜ੍ਹਾਈ ਵਿਚਕਾਰ ਛੁਡਵਾਉਣ ਲਈ ਬਾਹਰੋਂ ਧਮਕੀ ਭਰੇ ਫੋਨ ਕਰਵਾਉਂਦੀ ਸੀ। ਉਹ ਤਰਕਸ਼ੀਲ ਟੀਮ ਨਾਲ ਸੋਚ-ਸਮਝ ਕੇ ਬੜੀ ਚਲਾਕੀ ਨਾਲ ਪੇਸ਼ ਆਈ ਪਰ ਉਹ ਕ੍ਰਿਸ਼ਨ ਬਰਗਾੜੀ ਦੀ ਖੋਜੀ ਬਿਰਤੀ 'ਚ ਦੋਸ਼ੀ ਸਾਬਤ ਹੋਈ ਤੇ ਆਖਿਰ ਮੰਨ ਗਈ।

ਮਨੋਰੋਗੀਆਂ ਤੇ ਰਹੱਸਮਈ ਘਟਨਾਵਾਂ ਦੇ ਉਲਝੇ ਕੇਸ ਹੱਲ ਕਰਦਿਆਂ ਕ੍ਰਿਸ਼ਨ ਬਰਗਾੜੀ ਕਦੇ ਨਿਰਾਸ਼ ਨਹੀਂ ਸੀ ਹੋਇਆ। ਉਹ ਇਹ ਮੰਨ ਕੇ ਚੱਲਦਾ ਸੀ ਕਿ ਮਸਲਾ ਹਰ ਹਾਲਤ ਹੱਲ ਕਰਨਾ ਹੈ। ਹਾਲਾਤ ਚਾਹੇ ਕਿਤਨੇ ਵੀ ਖਤਰਨਾਕ ਕਿਉਂ ਨਾ ਹੋਣ ਉਹ ਹਮੇਸ਼ਾ ਆਸਵੰਦ ਹੁੰਦਾ ਸੀ। ਪੰਜਾਬ ਦਾ ਇੱਕ ਚਰਚਿਤ ਕੇਸ ਹੱਲ ਕਰਦਿਆਂ ਉਸਦੇ ਇਸੇ ਨਜ਼ਰੀਏ ਨੇ ਰੰਗ ਲਿਆਂਦਾ। ਘਟਨਾ-ਚੱਕਰ ਬੜਾ ਰਹੱਸਮਈ ਤੇ ਡਰਾਉਣਾ ਸੀ। ਇੱਕ ਪਰਿਵਾਰ ਦੇ ਪੰਜ ਮੈਂਬਰ ਰਹੱਸਮਈ ਮੌਤ ਦਾ ਸ਼ਿਕਾਰ ਹੋ ਚੁੱਕੇ ਸਨ। ਸਭ ਦੀ ਮੌਤ ਇੱਕੋ ਢੰਗ-ਤਰੀਕੇ ਨਾਲ ਹੋਈ ਸੀ। ਅਜਿਹੀ ਹਾਲਤ ਵਿੱਚ ਦੋਸ਼ੀ ਲੱਭਣਾ ਮੁਸ਼ਕਲ ਕੰਮ ਸੀ ਪਰ ਸਦਕੇ ਜਾਈਏ ਬਰਗਾੜੀ ਦੀ ਅਗਵਾਈ 'ਚ ਗਈ ਤਰਕਸ਼ੀਲ ਟੀਮ ਦੇ, ਜਿਹਨਾਂ ਸ਼ਾਮ ਤੱਕ ਪੂਰੀ ਚੌਕਸੀ ਰਖਦਿਆਂ ਜ਼ਿੰਮੇਵਾਰ ਵਿਅਕਤੀ ਨੂੰ ਪਹਿਚਾਣ ਲਿਆ। ਇਹ ਪਰਿਵਾਰ ਦਾ ਉਹ ਮੈਂਬਰ ਸੀ ਜਿਸਨੂੰ ਬਾਕੀ ਪਰਿਵਾਰ ਦੇਵਤਾ ਸਮਾਨ ਸਮਝਦਾ ਸੀ। ਉਸਨੂੰ ਵਿਸ਼ਵਾਸ਼ 'ਚ ਲੈ ਕੇ ਮਨਾਉਣ ਦਾ ਕੰਮ ਕ੍ਰਿਸ਼ਨ ਹੀ ਕਰ ਸਕਦਾ ਸੀ ਜਿਹੜਾ ਉਸਨੇ ਬਾਖੂਬੀ ਕੀਤਾ। ਅਜਿਹੇ ਕੇਸਾਂ

'ਚ ਕਈ ਵਾਰ ਉਸਨੂੰ ਖਤਰਿਆਂ ਨਾਲ ਵੀ ਖੇਡਣਾ ਪਿਆ। ਸੁਸਾਇਟੀ ਦੇ ਮੁਢਲੇ ਦੌਰ ਵਿੱਚ ਦੋ ਮਾਨਸਿਕ ਰੋਗੀ ਲੜਕੀਆਂ ਨੂੰ ਠੀਕ ਕਰਨ ਉਪਰੰਤ ਉਸ ਪਰਿਵਾਰ ਦੀ ਮੱਦਦ ਲਈ ਸੰਗਰਾਣੇ ਵਾਲੀ ਮਾਈ ਤੋਂ ਲੁੱਟੇ ਰੁਪਏ ਵਾਪਸ ਕਰਾਉਣ ਦੇ ਚੱਕਰ ਵਿੱਚ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ।

ਆਪਣੀ ਪ੍ਰਭਾਵਸ਼ਾਲੀ ਸ਼ਖਸ਼ੀਅਤ ਤੇ ਗੱਲਬਾਤ ਕਰਨ ਦੇ ਢੰਗ ਸਦਕਾ ਮਾਨਸਿਕ ਰੋਗੀਆਂ ਨੂੰ ਹਿਪਨੋਟਾਈਜ਼ ਕਰਨਾ ਉਸ ਲਈ ਬੜਾ ਆਸਾਨ ਕੰਮ ਸੀ। ਇਹ ਘਟਨਾ 1994 ਦੀ ਹੈ ਜਦ ਮੈਂ ਤੇ ਡਾ.ਮਲਕੀਤ ਨਥਾਣਾ ਕ੍ਰਿਸ਼ਨ ਬਰਗਾੜੀ ਨੂੰ ਨਾਲ ਲੈ ਕੇ ਉਤਰ ਪ੍ਰਦੇਸ਼ ਦੇ ਸ਼ਹਿਰ ਮੁਜ਼ੱਫਰਨਗਰ ਵਿਖੇ ਇੱਕ ਕੇਸ ਹੱਲ ਕਰਨ ਲਈ ਗਏ। ਕੇਸ ਕਾਫੀ ਪੁਰਾਣਾ ਤੇ ਵਿਗੜਿਆ ਸੀ। ਪੂਰੀ ਪੜਤਾਲ ਕਰਨ ਉਪਰੰਤ ਜਦ ਉਸਨੂੰ ਹਿਪਨੋਟਾਈਜ਼ ਕਰਨ ਲੱਗੇ ਤਾਂ ਉਸ ਵਿੱਚ ਅਖੌਤੀ ਰੂਹ ਪ੍ਰਵੇਸ਼ ਕਰ ਗਈ। ਕ੍ਰਿਸ਼ਨ ਵੱਲੋਂ ਸਖਤੀ ਨਾਲ ਪੇਸ਼ ਆਉਣ ਤੇ ਰੋਗੀ ਅਸਲ ਹਾਲਤ 'ਚ ਵਾਪਸ ਆਇਆ। ਇੱਕ ਵਾਰ ਹਿਪਨੋਟਿਜ਼ਮ ਸਿਖਲਾਈ ਕੈਂਪ 'ਚ ਉਸ ਵੱਲੋਂ ਹਿਪਨੋਟਾਈਜ਼ ਕੀਤੇ ਗਏ ਬੱਚੇ ਨੂੰ ਜਦ ਬਿੱਲੀ ਵਾਂਗ ਬੋਲਣ ਦੇ ਸੁਝਾਅ ਦਿੱਤੇ ਗਏ ਤਾਂ ਇਹ ਤਜਰਬਾ ਸਫਲ ਰਿਹਾ। ਸੰਮੋਹਿਕ ਨੀਂਦ ਵਿੱਚੋਂ ਉਠਣ ਉਪਰੰਤ ਉਹ ਬੱਚਾ ਉਹਨਾਂ ਪਲਾਂ ਨੂੰ ਯਾਦ ਕਰਕੇ ਖੁਸ਼ ਹੁੰਦਾ ਰਿਹਾ।

ਰਹੱਸਮਈ ਘਟਨਾਵਾਂ ਦੇ ਕੇਸਾਂ ਨੂੰ ਹੱਲ ਕਰਨ 'ਚ ਵਿਸ਼ਾਲ ਤਜਰਬਾ ਹੋਣ ਕਰਕੇ ਉਹ ਘਟਨਾਵਾਂ ਦਾ ਵਿਵਰਣ ਸੁਣਨ ਉਪਰੰਤ ਹੀ ਕਾਰਨ ਸਮਝ ਲੈਂਦਾ ਸੀ ਤੇ ਆਪਣੀ ਟੀਮ ਨੂੰ ਪਹਿਲਾਂ ਹੀ ਸੋਚ-ਵਿਚਾਰ ਕਰਕੇ ਪੜਤਾਲ਼ ਕਰਨ ਦੀ ਹਦਾਇਤ ਕਰਦਾ ਸੀ। ਕਥਿਤ ਭੂਤਾਂ-ਪ੍ਰੇਤਾਂ, ਰੂਹਾਂ-ਆਤਮਾਵਾਂ ਦੇ ਨਾਂ ਵਾਲੇ ਮਾਨਸਿਕ ਰੋਗੀਆਂ ਵੱਲੋਂ ਕੀਤੀਆਂ ਜਾਂਦੀਆਂ ਅਜੀਬੋ-ਗਰੀਬ ਘਟਨਾਵਾਂ ਦੇ ਵੇਰਵਿਆਂ ਦਾ ਉਸ ਕੋਲ ਅਥਾਹ ਭੰਡਾਰ ਸੀ। ਰਾਜਸਥਾਨ ਦੇ ਅਤਿ-ਪਛੜੇ ਖੇਤਰ 'ਚ ਹੱਲ ਕੀਤੇ ਇੱਕ ਕੇਸ ਦਾ ਜ਼ਿਕਰ ਉਹ ਅਕਸਰ ਹੀ ਕਰਿਆ ਕਰਦਾ ਸੀ। ਉਥੋਂ ਦਾ ਇੱਕ ਕਿਸਾਨ ਪਰਿਵਾਰ ਆਪਣੇ ਘਰ ਖੂਨ ਦੇ ਛਿੱਟੇ ਆਉਣ ਤੋਂ ਬਹੁਤ ਪ੍ਰੇਸ਼ਾਨ ਸੀ। ਛਿੱਟੇ ਧੋਤੇ ਕੱਪੜਿਆਂ ਤੋਂ ਇਲਾਵਾ ਘਰ ਦੀਆਂ ਕੰਧਾਂ ਤੇ ਚੌਂਕੇ ਵਿੱਚ ਵੀ ਆਉਂਦੇ ਸਨ। ਪਰਿਵਾਰ ਨੇ ਆਪਣੀ ਸਮਝ ਅਨੁਸਾਰ ਸਾਧਾਂ-ਸਿਆਣਿਆਂ ਕੋਲੋਂ ਲੰਮਾ ਇਲਾਜ ਕਰਵਾਇਆ ਪਰ ਕਿਤੋਂ ਵੀ ਗੱਲ ਨਾ ਬਣੀ। ਧਾਰਮਿਕ ਵਿਸ਼ਵਾਸ਼ ਅਧੀਨ ਪਰਿਵਾਰ ਦੇ ਮੁਖੀ ਨੇ ਸਭ ਧਰਮਾਂ ਦੇ ਸਮਾਗਮ ਵੀ ਕਰਵਾਏ ਪਰ ਖੂਨ ਦੇ ਛਿੱਟੇ ਆਉਣ ਦਾ ਦੌਰ ਲਗਾਤਾਰ ਚਲਦਾ ਰਿਹਾ ਤੇ ਇੱਕ ਦਿਨ ਅਖੰਡ-ਪਾਠ ਕਰਨ ਆਏ ਪਾਠੀ ਸਿੰਘਾਂ ਦੀਆਂ ਸੁੱਕਣੇ ਪਾਈਆਂ ਪੱਗਾਂ ਨੂੰ ਰਹੱਸਮਈ ਢੰਗ ਨਾਲ ਅੱਗ ਲੱਗ ਗਈ ਤੇ ਅਰਦਾਸ ਵੇਲੇ ਉਹਨਾਂ ਦੇ ਮੁਖੀ ਦਾ ਚਿੱਟਾ ਪਹਿਰਾਵਾ ਖੂਨ ਦੇ ਛਿੱਟਿਆਂ ਨਾਲ ਭਰ ਗਿਆ। ਹਰ ਪਾਸਿਓਂ ਨਿਰਾਸ਼ ਹੋ ਕੇ ਪਰਿਵਾਰ ਦੇ ਮੁਖੀ ਨੇ ਬਰਗਾੜੀ ਪਹੁੰਚ ਕੀਤੀ। ਮਿਥੇ ਦਿਨ ਤੇ ਕ੍ਰਿਸ਼ਨ ਬਰਗਾੜੀ ਦੀ ਅਗਵਾਈ 'ਚ ਉਥੇ ਗਈ ਚਾਰ ਮੈਂਬਰੀ ਤਰਕਸ਼ੀਲ ਟੀਮ ਨੇ ਪੜਤਾਲ ਉਪਰੰਤ ਘਟਨਾਵਾਂ ਲਈ ਜ਼ਿੰਮੇਵਾਰ 'ਰੂਹ' ਨੂੰ ਲੱਭ ਲਿਆ। ਘਟਨਾਵਾਂ ਪਰਿਵਾਰ ਦੀ ਛੋਟੀ ਨੂੰਹ ਕਰਦੀ ਸੀ। ਉਹ ਅਜਿਹਾ ਈਰਖਾ-ਵੱਸ ਕਰਦੀ ਸੀ ਕਿਉਂਕਿ ਸਰਦੇ-ਪੁਜਦੇ ਘਰ ਵਿਆਹੀ ਉਸਦੀ ਨਨਾਣ ਨੇ ਉਸਦੇ ਜੇਠ ਦਾ ਮੁੰਡਾ ਮੁਤਬੰਨਾ ਬਣਾ ਲਿਆ ਸੀ। ਉਹ ਉਥੇ ਆਪਣੇ ਲੜਕੇ ਨੂੰ ਭੇਜਣ ਦੀ ਇੱਛਕ ਸੀ। ਘਟਨਾਵਾਂ ਦੀ ਜ਼ਿੰਮੇਵਾਰੀ ਕਬੂਲਦਿਆਂ ਰਹੱਸ ਤੋਂ ਵੀ ਪਰਦਾ ਉਠਾਇਆ। ਉਸਨੇ ਦੱਸਿਆ ਕਿ ਇੱਕ ਵਾਰ ਜਦ ਉਸਦੇ ਘਰਦਿਆਂ ਨੇ ਵੱਛੀ ਦੇ ਸਿੰਗ ਦਾਗੇ ਤਾਂ ਉਸਦਾ ਖੂਨ ਡੁੱਲਣ ਕਰਕੇ ਸਾਰੇ ਪਰਿਵਾਰ 'ਚ ਡਰ ਕਾਰਨ ਸਹਿਮ ਛਾ ਗਿਆ। ਪਰਿਵਾਰ ਦੇ ਡਰ ਨੂੰ ਵੇਖ ਕੇ ਉਸਨੇ ਈਰਖਾ-ਵੱਸ ਆਪਣੀ ਇੱਛਾ ਦੀ ਪੂਰਤੀ ਲਈ ਖੂਨ ਦੇ ਛਿੱਟੇ ਪਾਉਣ ਦੀਆਂ ਘਟਨਾਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਆਪਣੀ ਉਂਗਲ ਤੇ ਬਲੇਡ ਮਾਰਕੇ ਜਿੱਥੇ ਜੀਅ ਕਰਦਾ ਹੱਥ ਝਟਕ ਦਿੰਦੀ ਸੀ। ਘਰ ਦੀਆਂ ਹਾਲਤਾਂ ਅਨੁਸਾਰ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਸੁਝਾਅ ਦੇ ਕੇ ਮਾਮਲਾ ਸੁਲਝਾ ਦਿੱਤਾ ਗਿਆ।

ਕ੍ਰਿਸ਼ਨ ਬਰਗਾੜੀ ਇਸ ਖੇਤਰ ਵਿੱਚ ਸੂਝ-ਬੂਝ ਨਾਲ ਸੁਚੇਤ ਹੋ ਕੇ ਵਿਚਰਦਾ ਸੀ। ਕੇਸ ਹੱਲ ਕਰਦਿਆਂ ਉਹ ਸਾਥੀ ਤਰਕਸ਼ੀਲਾਂ ਨੂੰ ਟਰੇਂਡ ਕਰਨ ਵਿੱਚ ਵਿਸ਼ਵਾਸ਼ ਰੱਖਦਾ ਸੀ। ਉਸ ਦੀ ਅਗਵਾਈ ਤੇ ਯਤਨਾਂ ਦਾ ਸਿੱਟਾ ਹੀ ਹੈ ਕਿ ਬਰਗਾੜੀ ਦਾ ਮਨੋਰੋਗ ਸਲਾਹ ਕੇਂਦਰ ਸਥਾਨਕ ਤਰਕਸ਼ੀਲ ਆਗੂਆਂ ਦੀ ਮਿਹਨਤ ਤੇ ਯਤਨਾਂ ਨਾਲ ਸਫਲਤਾ-ਪੂਰਵਕ ਚੱਲ ਰਿਹਾ ਹੈ। ਲਹਿਰ ਦੇ ਇਸ ਅਣਮੋਲ ਹੀਰੇ ਦੀ ਬੇਵਕਤੀ ਮੌਤ ਦਾ ਘਾਟਾ ਕਦੇ ਪੂਰਾ ਹੋਣ ਵਾਲਾ ਨਹੀਂ। ਉਸਦੇ ਅਧੂਰੇ ਸੁਪਨਿਆਂ ਨੂੰ ਪੂਰਾ ਕਰਨਾ ਸਾਡੀ ਜ਼ਿੰਮੇਵਾਰੀ ਹੈ। ਕ੍ਰਿਸ਼ਨ ਬਰਗਾੜੀ ਸਰੀਰਕ ਰੂਪ 'ਚ ਭਾਵੇਂ ਸਾਡੇ ਦਰਮਿਆਨ ਨਹੀਂ ਹੈ ਪਰ ਸਮਾਜ ਨੂੰ ਅੰਧ-ਵਿਸ਼ਵਾਸ਼ਾਂ ਤੋਂ ਮੁਕਤ ਕਰਨ ਤੇ ਚੰਗੀਆਂ ਕਦਰਾਂ-ਕੀਮਤਾਂ ਦੀ ਸਥਾਪਨਾ ਲਈ ਉਸਦਾ ਤਜਰਬਾ ਤੇ ਅਮਲ ਹਮੇਸ਼ਾ ਸਾਡੀ ਅਗਵਾਈ ਕਰਦਾ ਰਹੇਗਾ।

❑



# ਸੱਚੇ ਸੁੱਚੇ ਕਿਰਦਾਰ ਦਾ ਮਹੱਤਵ

ਗੁਰਦਿਆਲ ਸਿੰਘ
(ਗਿਆਨ ਪੀਠ ਵਿਜੇਤਾ)

ਕਿਸ਼ਨ ਬਰਗਾੜੀ ਨੂੰ ਮੈਂ ਨਿੱਜੀ ਤੌਰ ਤੇ ਜਾਣਦਾ ਸਾਂ। ਉਹ ਦੋ-ਤਿੰਨ ਵਾਰ ਮਿਲਣ ਆਇਆ ਸੀ। ਅਜੇ ਤਿੰਨ-ਚਾਰ ਕੁ ਮਹੀਨੇ ਪਹਿਲਾਂ ਉਹ ਬਿਮਾਰੀ ਦੀ ਹਾਲਤ ਵਿਚ, ਲੋਕ ਸੱਭਿਆਚਾਰਕ ਵਿਕਾਸ ਮੰਚ (ਰਜਿ) ਜੈਤੋ ਦੇ ਸਮਾਗਮ ਵਿਚ ਆਇਆ ਸੀ। ਉਸਨੂੰ ਸਨਮਾਨਿਤ ਕਰਨ ਦਾ ਮਾਣ ਵੀ ਮੈਨੂੰ ਮਿਲਿਆ। ਪਰ ਸੋਚਦਾ ਰਿਹਾ ਸਾਂ ਕਿ ਉਹ ਨਾਮੁਰਾਦ ਬਿਮਾਰੀ ਨਾਲ ਘੁਲਦਿਆਂ ਵੀ ਮੰਚ ਨੂੰ ਸਨਮਾਨਿਤ ਕਰਨ ਆਇਆ ਸੀ। ਉਸ ਦਾ ਸਭ ਤੋਂ ਵੱਡਾ ਸਨਮਾਨ ਤਾਂ ਉਹ ਲੋਕ ਸਨ ਜਿਹੜੇ ਸਾਰੇ ਪੰਜਾਬ 'ਚੋਂ ਉਹਦੇ ਦਿਹਾਂਤ ਦੀ ਖਬਰ ਸੁਣਦਿਆਂ ਹਜ਼ਾਰਾਂ ਦੀ ਗਿਣਤੀ 'ਚ ਉਹਦੇ ਪਿੰਡ ਪਹੁੰਚੇ ਸਨ ( ਤੇ ਫੇਰ 27 ਜਨਵਰੀ ਨੂੰ ਪਹਿਲਾਂ ਤੋਂ ਵੀ ਵੱਧ ਗਿਣਤੀ 'ਚ ਇਕ ਵਾਰ ਮੁੜ ਇਕੱਠੇ ਹੋਏ ਸਨ )।

ਕ੍ਰਿਸ਼ਨ ਦੇ ਤੁਰ ਜਾਣ ਨਾਲ ਤਰਕਸ਼ੀਲ ਲਹਿਰ ਨੂੰ ਅਚਾਨਕ ਘਾਟਾ ਤਾਂ ਜ਼ਰੂਰ ਮਹਿਸੂਸ ਹੋਇਆ ਹੈ, ਪਰ ਉਹਦੀ ਇੱਛਾ ਅਨੁਸਾਰ, ਆਪਣੀ ਮ੍ਰਿਤਕ ਦੇਹ ਮੈਡੀਕਲ ਕਾਲਜ ਨੂੰ ਖੂਨ ਦੇ ਕੈਂਸਰ ਸਬੰਧੀ ਖੋਜ ਕਰਨ ਲਈ ਦੇਣ ਨਾਲ, ਤਰਕਸ਼ੀਲ ਸੁਸਾਇਟੀ ਤੇ ਆਮ ਲੋਕਾਂ ਅੰਦਰ ਆਤਮਾ, ਦੂਜੇ ਜਨਮ, ਨਰਕ-ਸੁਰਗ ਦੀਆਂ ਅਨੇਕ ਅਣਵਿਗਿਆਨਿਕ ਧਾਰਨਾਵਾਂ ਨੂੰ ਜਿੱਡੀ ਵੱਡੀ ਸੱਟ ਉਸਨੇ ਮਾਰੀ ਹੈ, ਤੇ ਵਿਗਿਆਨਕ ਸੱਚ ਨੂੰ ਪ੍ਰਤੱਖ ਕੀਤਾ ਹੈ - ਇਸ ਨਾਲ ਲੱਖਾਂ ਲੋਕਾਂ ਅੰਦਰ ਜਾਗਣ ਵਾਲੀ ਚੇਤਨਾ, ਉਸਦੀ ਸਭ ਤੋਂ ਵੱਡੀ ਦੇਣ ਸਿੱਧ ਹੋਵੇਗੀ। ਇੰਝ ਉਹ ਸਰੀਰਕ ਤੌਰ 'ਤੇ ਸਾਡੇ ਨਾਲੋਂ ਵਿਛੜ ਕੇ ਵੀ ਹਮੇਸ਼ਾ ਲਈ ਆਪਣੀ ਹੋਂਦ ਦਾ ਅਹਿਸਾਸ ਕਰਵਾਉਂਦਾ ਰਹੇਗਾ।

ਤੇ ਇਹ ਵਰਤਮਾਨ ਸਮਿਆਂ ਦੀ ਸ਼ਾਇਦ, ਵੱਡੀ ਤੇ ਮਹੱਤਵਪੂਰਨ ਘਟਨਾ ਹੈ। ਲੰਮੇ ਸਮੇਂ ਤੋਂ ਸੋਚਦਾ ਆ ਰਿਹਾ ਹਾਂ ਕਿ ਤਰਕਸ਼ੀਲ ਲਹਿਰਾਂ ਵਰਗੇ ਅੰਦੋਲਨ ਜੇ ਲੋਕਾਂ ਦੇ ਵਿਚਾਰਾਂ ਨੂੰ ਪ੍ਰਭਾਵਿਤ ਕਰ ਸਕਦੇ ਹਨ ਤਾਂ ਉਹਦੇ ਲਈ ਸਿਰਫ ਨਿਰਾ ਪ੍ਰਚਾਰ ਹੀ ਸਾਰਥਿਕ ਸਿੱਧ ਨਹੀਂ ਹੋ ਸਕਦਾ। ਭਾਰਤੀ ਲੋਕਾਂ ਦਾ ਸੁਭਾਅ ਤੇ ਭਾਵਨਾਵਾਂ ਇੰਝ ਵਿਕਸਿਤ ਹੋ ਚੁੱਕੀਆਂ ਹਨ ਕਿ ਉਹ ਨਿਰਾ ਝੂਠ ਬੋਲਣ ਵਾਲੇ ਤੇ ਉਹਨਾਂ ਦੀ ਜ਼ਿੰਦਗੀ ਨਾਲ ਖਿਲਵਾੜ ਕਰਨ ਵਾਲੇ ਦੰਭੀ ਨੇਤਾਵਾਂ ਤੇ ਸੰਸਥਾਵਾਂ ਦੇ ਭੁਲਾਵਿਆਂ ਦਾ ਸ਼ਿਕਾਰ ਤਾਂ ਸਦੀਆਂ ਤੋਂ ਹੁੰਦੇ ਆ ਰਹੇ ਹਨ, ਪਰ ਕੂੜ ਤੇ ਸੱਚ ਨੂੰ ਪਛਾਣ ਸਕਣ ਦੇ ਸਮਰੱਥ ਉਹ ਸਨ ਵੀ ਤੇ ਅਜ ਵੀ ਹਨ।

ਏਥੇ ਇਹ ਗੱਲ ਹੋਰ ਵੀ ਮਹੱਤਵਪੂਰਨ ਹੈ ਕਿ ਵਿਗਿਆਨਕ ਸੱਚ ਦੀ ਪਛਾਣ ਕਰਵਾਉਣ ਲਈ ਲੋਕ ਹਮੇਸ਼ਾ ਕ੍ਰਿਸ਼ਨ ਬਰਗਾੜੀ ਵਰਗੇ ਸੁਹਿਰਦ ਤੇ ਦ੍ਰਿੜ ਇਰਾਦੇ ਵਾਲੇ ਆਗੂਆਂ ਉਤੇ ਹੀ ਵਿਸ਼ਵਾਸ਼ ਕਰ ਸਕਦੇ ਹਨ। ਇਹ ਸੋਚ ਬੜੀ ਹੀ ਗਲਤ ਹੈ ਕਿ 'ਸੱਚ' ਦਾ ਪ੍ਰਚਾਰ ਕਰਨ ਵਾਲੇ ਦੰਭੀ ਨੇਤਾਵਾਂ ਤੇ ਭ੍ਰਸ਼ਟ ਪ੍ਰਚਾਰਕਾਂ ਦੇ ਪ੍ਰਚਾਰ ਨਾਲ ਲੋਕਾਂ ਨੂੰ ਵਰਗਲਾਇਆ ਜਾ ਸਕਦਾ ਹੈ। (ਭਾਵੇਂ ਅੱਜ ਤਕ ਦਾ ਮਾਹੌਲ ਇਹੋ ਸਿੱਧ ਕਰਦਾ ਹੈ ਕਿ ਲੋਕ ਝੂਠ ਨੂੰ ਪਛਾਣ ਨਹੀਂ ਸਕਦੇ - ਪਰ ਇਹਦਾ ਮੂਲ ਕਾਰਨ ਇਹੋ ਹੈ ਕਿ ਲੋਕਾਂ ਦੇ ਦੁੱਖ ਦਾ 'ਦਾਰੂ' ਦੱਸਣ ਵਾਲੇ ਮਹਾਂਪੁਰਸ਼ਾਂ ਦੇ ਲੋਕ-ਹਿਤੈਸ਼ੀ ਵਿਚਾਰਾਂ ਨੂੰ ਵੀ ਝੂਠ ਦੇ ਰਾਹ ਤੁਰਨ ਵਾਲੇ ਆਗੂ, ਪ੍ਰਚਾਰਕ ਆਪਣੇ ਹਿਤਾਂ ਲਈ ਵਰਤਦੇ ਆਏ ਹਨ - ਪਰ ਇਹ ਗੱਲ ਪੂਰਾ ਸੱਚ ਨਹੀਂ ਹੈ।) ਸਾਡੇ ਦੇਸ਼ ਦੀਆਂ ਅਨੇਕ ਸਮਾਜਿਕ ਸੰਸਥਾਵਾਂ, ਰਾਜੇ-ਮਹਾਰਾਜੇ, ਵਿਦੇਸ਼ੀ ਸ਼ਾਸ਼ਕ ਜਰੂਰ ਆਪਣੇ ਹਿਤਾਂ ਲਈ ਲੋਕਾਂ ਨੂੰ ਮੂਰਖ ਬਣਾਉਂਦੇ ਆਏ ਹਨ - ਤੇ ਅੱਜ ਵੀ ਬਣਾ ਰਹੇ ਹਨ। ਇਹਨਾਂ ਸ਼ਾਸ਼ਕਾਂ ਤੇ ਇਹਨਾਂ ਨੂੰ ਹਰ ਸਹਾਇਤਾ ਦੇਣ ਵਾਲੇ ਧਨਾਢਾਂ ਨੇ ਆਪਣੇ ਸਾਰੇ ਹਰਬੇ ਵਰਤ ਕੇ ਲੋਕਾਂ ਦੀ ਸੋਚ ਨੂੰ ਕਦੇ ਵਿਗਿਆਨਕ ਹੋਣ ਨਹੀਂ ਦਿੱਤਾ। ਬ੍ਰਾਹਮਣਵਾਦ ਨੇ ਸਦਾ ਆਮ ਲੋਕਾਂ ਨੂੰ 'ਦਲਿਤ, ਅਛੂਤ' ਕਹਿ ਕੇ ਗਿਆਨ ਦੇ ਕਿਸੇ ਸਰੋਤ ਤੱਕ ਉਹਨਾਂ ਦੀ ਪਹੁੰਚ ਨਹੀਂ ਹੋਣ ਦਿੱਤੀ। ਉਹਨਾਂ ਦੀ ਗਰੀਬੀ, ਭੁੱਖਮਰੀ ਤੇ ਰੋਗ - ਬਿਮਾਰੀਆਂ ਤੱਕ ਨੂੰ 'ਪਿਛਲੇ ਕਰਮਾਂ' ਦਾ ਫਲ ਦੱਸ ਕੇ ਉਹਨਾਂ ਦੀ ਮਨੁੱਖੀ ਚੇਤਨਾ ਨੂੰ ਖੁੰਢਾ ਕਰੀ ਰੱਖਿਆ ਹੈ। (ਸ਼ਾਇਦ ਤੁਹਾਨੂੰ ਪਤਾ ਨਾ ਹੋਵੇ ਕਿ ਭਾਰਤ ਦੇ ਵੈਦ ਸਰੀਰ ਦੇ ਰੋਗਾਂ ਨੂੰ ਦੋ ਤਰ੍ਹਾਂ ਦੇ ਮੰਨਦੇ ਹਨ। ਇੱਕ ਨੂੰ 'ਚਰਮ ਰੋਗ' ਦੂਜੇ ਨੂੰ 'ਕਰਮ ਰੋਗ'। ਅਜ ਤੱਕ ਵੀ ਇਹ ਕਿਹਾ ਜਾਂਦਾ ਹੈ ਕਿ 'ਚਰਮ ਰੋਗ' ਦਾ ਇਲਾਜ ਹੋ ਸਕਦਾ ਹੈ, ਕਰਮ ਰੋਗ ਤਾਂ ਮਨੁੱਖ ਦੇ ਪਿਛਲੇ ਜਨਮਾਂ 'ਚ ਕੀਤੇ ਕਰਮਾਂ ਦਾ ਫਲ ਹਨ ਇਸ ਲਈ ਉਹ ਲਾਇਲਾਜ ਹਨ।) ਸੱਤਾਧਾਰੀ ਵਰਗਾਂ ਨੇ ਸਿੱਧੇ-ਸਾਦੇ ਤੇ ਨਿਰੱਖਰ ਲੋਕਾਂ ਨੂੰ ਮਾਨਸਿਕ ਤੌਰ ਉਤੇ ਏਨੇ ਪੰਗੂ ਕਰੀ ਰੱਖਿਆ ਹੈ ਕਿ ਕਰੋੜਾਂ ਲੋਕ ਆਪਣੇ ਆਪਨੂੰ ਹੀ ਦੋਸ਼ੀ ਮੰਨ ਕੇ ਕਸ਼ਟ ਭੋਗਦੇ ਆਏ ਹਨ (ਜਦੋਂ ਕਿ ਇਹ ਨਿਰਾ ਝੂਠ ਹੈ)।

ਅਜੇ ਵੀ ਹਾਲਾਤ ਸਾਜ਼ਗਾਰ ਨਹੀਂ। ਪਰ ਕ੍ਰਿਸ਼ਨ ਬਰਗਾੜੀ ਵਰਗੇ, ਜ਼ਿੰਦਗੀ ਦੇ ਸੱਚ ਨੂੰ ਪ੍ਰਤੱਖ ਦਿਖਾਉਣ ਵਾਲੇ ਹਜ਼ਾਰਾਂ ਲੋਕ-ਹਿਤੈਸ਼ੀ ਨੌਜਵਾਨ ਵੀ ਅੱਗੇ ਆ ਰਹੇ ਹਨ - ਏਥੇ ਇਹ ਸਚਾਈ ਯਾਦ ਰੱਖਣੀ ਜ਼ਰੂਰੀ ਹੈ ਕਿ ਉਹਨਾਂ ਦੀ ਸਫਲਤਾ ਦੀ ਜ਼ਾਮਨੀ ਲੋਕ ਤਦੇ ਭਰਨਗੇ ਜੇ ਉਹ ਕ੍ਰਿਸ਼ਨ ਬਰਗਾੜੀ ਵਾਂਗ ਤਨੋਂ-ਮਨੋਂ ਮਿਹਨਤ, ਲਗਨ, ਵਿਗਿਆਨਕ ਸੋਚ-ਸਮਝ ਦੇ ਨਾਲ ਨਾਲ ਆਪਣੇ ਕਿਰਦਾਰ ਨੂੰ ਵੀ ਸੱਚਾ-ਸੁੱਚਾ ਰਖ ਸਕਣਗੇ। ਕ੍ਰਿਸ਼ਨ ਬਰਗਾੜੀ ਦੀ ਮਾਨਸਿਕ ਸ਼ਕਤੀ ਉਹਦੇ ਸੁਹਿਰਦ, ਸਨਿਮਰ, ਅਣਥੱਕ, ਵਿਗਿਆਨਕ ਸੋਚ-ਸਮਝ ਤੇ ਸੱਚੇ-ਸੁੱਚੇ ਕਿਰਦਾਰ ਵਿਚ ਸੀ। ਨਿਸ਼ਚੇ ਹੀ ਉਹਦੇ ਪਦ-ਚਿੰਨ੍ਹਾਂ ਤੇ ਚੱਲਣ ਵਾਲੇ ਤਰਕਸ਼ੀਲ ਨੌਜਵਾਨਾਂ ਨੂੰ ਕ੍ਰਿਸ਼ਨ ਦੀ ਸੁੱਚੀ ਸ਼ਖਸ਼ੀਅਤ ਨੂੰ ਮਾਡਲ ਬਣਾ ਕੇ ਅੱਗੇ ਵਧਣਾ ਪਵੇਗਾ, ਤਦੇ ਉਹ ਸਫਲ ਹੋ ਸਕਣਗੇ।

❑

# ਸਾਥੀ ਕ੍ਰਿਸ਼ਨ ਬਰਗਾੜੀ ਦੀ ਵਿਲੱਖਣ ਅੰਤਿਮ ਯਾਤਰਾ

ਮੌਤ ਇੱਕ ਅਟੱਲ ਸਚਾਈ ਹੈ। ਇਹ ਆਪਣੇ ਰੰਗੀਂ ਵਸਦੀ ਜ਼ਿੰਦਗੀ ਨੂੰ ਪਲਾਂ ਵਿੱਚ ਹੀ ਢੇਰ ਕਰ ਦਿੰਦੀ ਹੈ। ਮਨ ਵਿੱਚ ਮਚਲਦੀਆਂ ਸੱਧਰਾਂ ਤੇ ਸ਼ੋਖ਼ ਜਜ਼ਬਿਆਂ ਨੂੰ ਹਨ੍ਹੇਰੇ ਵਿੱਚ ਡੋਬ ਦਿੰਦੀ ਹੈ ਪਰ ਮੌਤ-ਮੌਤ ਵਿੱਚ ਫ਼ਰਕ ਹੁੰਦਾ ਹੈ। ਲੋਕ-ਹਿਤਾਂ ਲਈ ਮੂਹਰੇ ਹੋ ਕੇ ਲੜ੍ਹਨ ਵਾਲ਼ਿਆਂ ਦੀ ਮੌਤ ਪਰਬਤੋਂ ਭਾਰੀ ਹੁੰਦੀ ਹੈ ਅਤੇ ਦੂਸਰਿਆਂ ਲਈ ਰਾਹ-ਦਰਸਾਵਾ ਬਣਦੀ ਹੈ। ਪੰਜਾਬ ਦੀ ਤਰਕਸ਼ੀਲ ਲਹਿਰ ਦੀ ਅਗਵਾਈ ਕਰਨ ਵਾਲਾ ਕ੍ਰਿਸ਼ਨ ਬਰਗਾੜੀ ਲਗਭਗ 10 ਮਹੀਨੇ ਬਲੱਡ-ਕੈਂਸਰ ਦੀ ਨਾਮੁਰਾਦ ਬੀਮਾਰੀ ਨਾਲ ਜੂਝਣ ਉਪਰੰਤ 20 ਜਨਵਰੀ, 2002 ਨੂੰ ਸਾਥੋਂ ਅਲਵਿਦਾ ਕਹਿ ਗਿਆ।

ਸਾਥੀ ਕ੍ਰਿਸ਼ਨ ਬਰਗਾੜੀ ਜੀ ਨਹੀਂ ਰਹੇ। ਜਿਉਂ ਹੀ ਇਹ ਖ਼ਬਰ ਤਰਕਸ਼ੀਲ ਤੇ ਹੋਰ ਅਗਾਂਹਵਧੂ ਹਲਕਿਆਂ 'ਚ ਪਹੁੰਚੀ ਚਾਰ-ਚੁਫੇਰੇ ਸੋਗ ਦੀ ਲਹਿਰ ਦੌੜ ਗਈ। ਹਰ ਵਿਅਕਤੀ ਦੇ ਮੂੰਹੋਂ ਸੁਣੀਂਦਾ ਸੀ ਕਿ 'ਯਾਰ, ਬਹੁਤ ਮਾੜਾ ਹੋਇਐ, ਉਹ ਤਾਂ ਸਮਰਪਿਤ ਬੰਦਾ ਸੀ, ਉਸ ਦਾ ਘਾਟਾ ਕਦੇ ਨਹੀਂ ਪੂਰਾ ਹੋ ਸਕਦਾ।' ਸਵੇਰ ਤੋਂ ਹੀ ਪੰਜਾਬ ਦੇ ਕੋਨੇ-ਕੋਨੇ ਤੋ ਲੋਕਾਂ ਦੇ ਕਾਫ਼ਲੇ ਪਿੰਡ ਬਰਗਾੜੀ ਪਹੁੰਚਣ ਲੱਗੇ। ਘਰ ਦੇ ਆਸ-ਪਾਸ ਬੈਠੇ ਲੋਕਾਂ ਦੇ ਚਿਹਰੇ ਸ਼ੋਕ-ਗ੍ਰਸਤ ਸਨ। ਹਰਮਨਪਿਆਰੇ ਆਗੂ ਕ੍ਰਿਸ਼ਨ ਦੀ ਮ੍ਰਿਤਕ ਦੇਹ ਪਾਸ ਬੈਠੇ ਰਿਸ਼ਤੇਦਾਰ-ਮਿੱਤਰਾਂ ਦਾ ਦੁੱਖ ਝੱਲਿਆ ਨਹੀਂ ਸੀ ਜਾਂਦਾ।

ਮੌਤ ਤੋਂ ਤਿੰਨ ਦਿਨ ਪਹਿਲਾਂ ਸਾਥੀ ਕ੍ਰਿਸ਼ਨ ਵੱਲੋਂ ਲਿਖੀ ਵੰਸੀਅਤ ਅਨੁਸਾਰ ਉਸਦੀ ਮ੍ਰਿਤਕ ਦੇਹ ਸੀ.ਐਮ.ਸੀ. ਨੂੰ ਮੈਡੀਕਲ ਖ਼ੋਜ ਲਈ ਦਾਨ ਕਰਨੀ ਸੀ। ਇਸ ਲਈ 12 ਕੁ ਵਜੇ ਪਿੰਡੋਂ ਚੱਲਣ ਦਾ ਫੈਸਲਾ ਕੀਤਾ ਗਿਆ ਤਾਂ ਜੋ ਦੂਰ-ਦੁਰਾਡੇ ਤੋਂ ਚੱਲੇ ਤਰਕਸ਼ੀਲ ਲਹਿਰ ਦੇ ਆਗੂ, ਵਰਕਰ ਤੇ ਹਮਦਰਦ ਆਪਣੇ ਵਿੱਛੜੇ ਆਗੂ ਨੂੰ ਅੰਤਿਮ ਵਿਦਾਇਗੀ ਦੇ ਸਕਣ। ਸਾਥੀ ਕ੍ਰਿਸ਼ਨ ਦੇ ਮ੍ਰਿਤਕ ਸਰੀਰ ਨੂੰ ਅੰਤਿਮ ਦਰਸ਼ਨਾਂ ਲਈ ਰੱਖਿਆ ਗਿਆ। ਘਰ ਵਿੱਚ ਤੇ ਬਾਹਰ ਤਿਲ ਸਿੱਟਣ ਨੂੰ ਥਾਂ ਨਹੀਂ ਸੀ। ਕ੍ਰਿਸ਼ਨ ਅਡੋਲ ਪਿਆ ਵੀ ਇਉਂ ਲੱਗ ਰਿਹਾ ਸੀ ਜਿਵੇਂ ਗੱਲ ਕਰਨ ਨੂੰ ਤਾਂਘ ਰਿਹਾ ਹੋਵੇ। ਭਾਵੇਂ ਮੌਤ ਨੇ ਸਾਥੋਂ ਤਾਂ ਉਸਨੂੰ ਖੋਹ ਲਿਆ, ਪਰ ਉਸਨੂੰ ਜਿੱਤ ਨਹੀਂ ਸਕੀ। ਅੰਤਿਮ-ਵਿਦਾਇਗੀ ਸਮੇਂ ਹਰ ਕਿਸੇ ਨੇ ਸਾਥੀ ਕ੍ਰਿਸ਼ਨ ਦੇ ਸਿਦਕ, ਕੁਰਬਾਨੀ ਤੇ ਤਰਕਸ਼ੀਲ ਲਹਿਰ ਲਈ ਕੀਤੇ ਸੰਘਰਸ਼ ਨੂੰ ਨਤਮਸਤਕ ਕੀਤਾ। ਮ੍ਰਿਤਕ ਸਰੀਰ ਨੂੰ ਘਰੋਂ ਚੁੱਕਣ ਸਮੇਂ ਇੱਕ ਭੈਣ ਆਪਣੇ ਜਜ਼ਬਾਤਾਂ ਤੇ ਕਾਬੂ ਨਾ ਰੱਖ ਸਕੀ ਤੇ ਕਹਿਣ ਲੱਗੀ, "ਬਾਈ ਕ੍ਰਿਸ਼ਨ, ਸਾਨੂੰ ਤਾਂ ਤੇਰਾ ਹੀ ਸਹਾਰਾ ਸੀ, ਹੁਣ ਤੂੰ ਵੀ ਛੱਡ ਚੱਲਿਐਂ। ਤੇਰਾ ਸਾਡਾ ਏਨਾ ਹੀ ਸਾਥ ਸੀ...ਅੱਛਾ ਭਰਾਵਾ ..."

ਮ੍ਰਿਤਕ ਦੇਹ ਨੂੰ ਘਰੋਂ ਜਲੂਸ ਦੀ ਸ਼ਕਲ 'ਚ ਦਾਣਾ ਮੰਡੀ ਤੱਕ ਲਿਜਾਇਆ ਗਿਆ। ਬਰਗਾੜੀ ਪਿੰਡ ਦੀਆਂ ਗਲੀਆਂ 'ਚ ਹਰ ਪਾਸੇ ਕ੍ਰਿਸ਼ਨ ਦੇ ਹਮਦਰਦ ਹੀ ਨਜ਼ਰ ਆਉਂਦੇ ਸਨ। ਤਰਕਸ਼ੀਲ ਸੁਸਾਇਟੀ ਦੇ ਬੈਨਰ 'ਚ ਲਪੇਟੀ ਮ੍ਰਿਤਕ ਦੇਹ ਨੂੰ ਅੰਤਿਮ-ਵਿਦਾਇਗੀ ਦੇਣ ਵੇਲੇ ਜੁੜੇ ਲੋਕਾਂ ਦੇ ਚਿਹਰਿਆਂ ਤੋਂ ਉਸਦੀ ਹਰਮਨ-ਪਿਆਰਤਾ ਦਾ ਪਤਾ ਚਲਦਾ ਸੀ। ਬਰਗਾੜੀ ਪਿੰਡ ਦੇ ਲੋਕਾਂ ਨੂੰ ਅਹਿਸਾਸ ਹੋ ਗਿਆ ਜਾਪਦਾ ਸੀ ਕਿ ਕ੍ਰਿਸ਼ਨ ਅੱਜ ਬਰਗਾੜੀ ਪਿੰਡ ਦੇ ਹੱਥੋਂ ਹੀ ਨਹੀਂ ਬਲਕਿ ਸਮੁੱਚੇ ਲੋਕਾਂ ਹੱਥੋਂ ਇੱਕ ਹੀਰਾ ਖੁੱਸ ਗਿਐ। ਰਜਿੰਦਰ ਭਦੌੜ ਨੇ ਭਰੇ ਮਨ ਨਾਲ ਇਕੱਠੇ ਹੋਏ ਲੋਕਾਂ ਨੂੰ ਸੰਬੋਧਨ ਕੀਤਾ 'ਅੱਜ ਸਾਡਾ ਕ੍ਰਿਸ਼ਨ ਡੁੱਬ ਗਿਐ। ਉਸਨੇ ਜੀਵਨ ਦੇ 17 ਸਾਲ ਤਰਕਸ਼ੀਲ ਲਹਿਰ ਦੇ ਲੇਖੇ ਲਾਏ। ਉਸਨੇ ਆਪਣਾ ਸਰੀਰ ਮੈਡੀਕਲ ਖੋਜ ਲਈ ਦਾਨ ਕਰਨ ਦੀ ਵਸੀਅਤ ਕਰਕੇ ਮੌਤ ਉਪਰੰਤ ਵੀ ਆਪਣੇ ਆਪ ਨੂੰ ਲੋਕਾਂ ਦੇ ਲੇਖੇ ਲਾਇਆ ਹੈ...'

ਲਾਇਨਜ਼ ਕਲੱਬ, ਜੈਤੋ ਮੰਡੀ ਦੀ ਵੈਨ 'ਚ ਸਾਥੀ ਬਰਗਾੜੀ ਦੀ ਮ੍ਰਿਤਕ ਦੇਹ ਨੂੰ ਰੱਖਣ ਵੇਲੇ ਹਰ ਕਿਸੇ ਦੀਆਂ ਅੱਖਾਂ ਸੇਜਲ ਸਨ ਤੇ ਹਰ ਇੱਕ ਉਸਦੇ ਦੁਬਾਰਾ-ਦੁਬਾਰਾ ਅੰਤਿਮ ਦੀਦ ਵਾਸਤੇ ਅਹੁਲ ਰਿਹਾ ਸੀ। ਜਦ ਕ੍ਰਿਸ਼ਨ ਬਰਗਾੜੀ ਦੀ ਮ੍ਰਿਤਕ ਦੇਹ ਨੂੰ ਵੈਨ 'ਚ ਪਾਇਆ ਗਿਆ ਤਾਂ ਸਾਰੀ ਫ਼ਿਜ਼ਾ 'ਕ੍ਰਿਸ਼ਨਾ ਤੇਰੀ ਜਸ-ਕੀਰਤੀ ਸਦਾ ਅਟੱਲ ਰਹੇ' ਨਾਲ ਗਰਭਵਤੀ ਹੋਈ ਜਾਪਦੀ ਸੀ।

ਸਾਥੀ ਕ੍ਰਿਸ਼ਨ ਦੇ ਸਰੀਰ ਨੂੰ ਦਾਨ ਕਰਨ ਲਈ ਕਾਫਲੇ ਦੇ ਰੂਪ 'ਚ ਸੀ.ਐਮ.ਸੀ., ਲੁਧਿਆਣਾ ਪਹੁੰਚੇ ਤਾਂ ਅਨਾਟਮੀ ਵਿਭਾਗ ਦੀ ਮੁਖੀ ਡਾ.ਮੌਲੀ ਪੌਲ ਨੇ ਖੁਦ ਸਾਥੀ ਦੀ ਦੇਹ ਨੂੰ ਅੰਦਰ ਭਿਜਵਾਇਆ। ਉਨ੍ਹਾਂ ਸਰੀਰ ਦਾਨ ਦੀ ਰੱਜਕੇ ਪ੍ਰਸੰਸਾ ਕਰਦਿਆਂ ਮਰਹੂਮ ਆਗੂ ਦੇ ਸਰੀਰ ਨੂੰ ਇੱਕ ਹੀਰਾ ਦੱਸਿਆ ਜਿਸ ਉਪਰ ਸਿਖਿਆਰਥੀ ਮਹੱਤਵਪੂਰਨ ਖੋਜਾਂ ਕਰਨਗੇ। ਡਾ. ਮੌਲੀ ਪੌਲ ਨੇ ਨਾਲ ਗਏ ਸਾਥੀਆਂ ਨੂੰ ਆਪਣੇ ਅਦਾਰੇ ਵੱਲੋਂ ਸੁਸਾਇਟੀ ਨੂੰ ਭਰਵਾਂ ਸਹਿਯੋਗ ਦੇਣ ਦਾ ਵਾਅਦਾ ਕੀਤਾ। ਸਰੀਰ ਦਾਨ ਕਰਨ ਉਪਰੰਤ ਕਾਫ਼ਲਾ ਵਾਪਿਸ ਪਰਤ ਆਇਆ।

ਨੋਟ : ਮਿਤੀ 27 ਜਨਵਰੀ ਨੂੰ ਮਨਾਏ ਗਏ ਸਰਧਾਂਜਲੀ ਸਮਾਗਮ ਦੀ ਰਿਪੋਰਟ ਪੰਨਾ ਨੰ: 25 ਅਤੇ 28 ਤੇ ਹੈ।



ਮਾਨਸਿਕ ਰੋਗਾਂ



# ਵਿਗਿਆਨਕ ਸਮਝ ਅਪਨਾਂਉਣ ਦੀ ਲੋੜ

ਡਾ. ਸ਼ਿਆਮ ਸੁੰਦਰ ਦੀਪਤੀ

ਸਿਹਤ ਵਿਗਿਆਨ ਦੀਆਂ ਨਵੀਆਂ ਤਕਨੀਕਾਂ ਰਾਹੀਂ ਹੁਣ ਇਹ ਪੂਰੀ ਤਰ੍ਹਾਂ ਸਪਸ਼ਟ ਹੋ ਗਿਆ ਹੈ ਕਿ ਮਾਨਸਿਕ ਰੋਗ ਕੋਈ 'ਉਂਝ ਹੀ ਵਹਿਮ' ਨਹੀਂ ਹਨ , ਨਾ ਹੀ ਇਨ੍ਹਾਂ ਦਾ ਕਾਰਨ 'ਓਪਰੀ ਸ਼ੈਅ' ਹੈ, ਨਾ ਹੀ ਕੋਈ 'ਪਿੱਛੇ ਲਗਿਆ ਭੂਤ' ਵਗੈਰਾ। ਹੁਣ ਤਾਂ ਵਿਸ਼ਵ ਸਿਹਤ ਸੰਸਥਾ ਨੇ ਇਹ ਹਦਾਇਤ ਕੀਤੀ ਹੈ ਕਿ ਮੌਜੂਦਾ 'ਪਾਗਲਖਾਨੇ' ਬੰਦ ਕਰ ਦਿੱਤੇ ਜਾਣ। ਇਸ ਵਰਗ ਦੇ ਮਰੀਜ਼ਾਂ ਨੂੰ 'ਪਾਗਲ' ਲਫ਼ਜ ਨਾਲ ਵੀ ਸੰਬੋਧਿਤ ਨਾ ਕੀਤਾ ਜਾਵੇ, ਸਗੋਂ ਇਨ੍ਹਾਂ ਦਾ ਇਲਾਜ ਆਮ ਸਰੀਰਕ ਮਰੀਜ਼ਾਂ ਵਾਂਗ ਪਰਿਵਾਰ ਅਤੇ ਸਮਾਜ ਵਿਚ ਹੀ ਕੀਤਾ ਜਾਵੇ। ਇਹ ਮਰੀਜ਼ ਸਰੀਰਕ ਰੋਗੀਆਂ ਵਾਂਗ ਹੀ ਮਾਨਸਿਕ ਰੋਗੀ ਹਨ। ਉਸੇ ਤਰ੍ਹਾਂ ਹੀ ਉਨ੍ਹਾਂ ਵਿਚ ਬੀਮਾਰੀ ਦੇ ਕਾਰਨ ਮੌਜੂਦ ਹਨ। ਸੋ ਕਾਰਨਾਂ ਨੂੰ ਸਮਝਕੇ, ਜਾਣਕਾਰੀ ਹਾਸਲ ਕਰਕੇ ਇਨ੍ਹਾਂ ਮਰੀਜ਼ਾਂ ਦਾ ਇਲਾਜ ਸੰਭਵ ਹੈ। ਮੁਸ਼ਕਿਲ ਉਦੋਂ ਹੁੰਦੀ ਹੈ ਜਦੋਂ ਇਹ ਸ਼ੁਰੂ ਵਿਚ ਅਣਗੌਲੇ ਰਹਿ ਜਾਂਦੇ ਹਨ ਤੇ ਫਿਰ ਲਾਇਲਾਜ ਅਵਸਥਾ ਵਿਚ ਪਹੁੰਚ ਜਾਂਦੇ ਹਨ। ਇਸੇ ਲਈ ਹੁਣ ਕੋਸ਼ਿਸ਼ ਹੋ ਰਹੀ ਹੈ ਕਿ ਇਨ੍ਹਾਂ ਮਰੀਜ਼ਾਂ ਨੂੰ ਮੁਢਲੀ ਅਵਸਥਾ ਵਿਚ ਫੜ੍ਹਣ ਲਈ, ਇਨ੍ਹਾਂ ਬੀਮਾਰੀਆਂ ਨੂੰ ਮਾਨਸਿਕ ਰੋਗੀ ਨਾ ਕਹਿ ਕੇ, ਸਗੋਂ ਵਿਵਹਾਰ ਵਿਚ ਤਬਦੀਲੀ ਦੇ ਰੋਗੀ ਕਿਹਾ ਜਾਵੇ। ਕਿਉਂਕਿ ਵਿਵਹਾਰ ਵਿਚ ਤਬਦੀਲੀ ਹੀ ਇਨ੍ਹਾਂ ਰੋਗੀਆਂ ਦਾ ਪਹਿਲਾ ਲੱਛਣ ਹੈ, ਜਿਵੇਂ ਸਹਿਜ ਵਿਅਕਤੀ ਦਾ ਉਦਾਸ ਹੋ ਜਾਣਾ, ਖੁਸ਼ ਰਹਿਣ ਲਗ ਪੈਣਾ, ਸ਼ੱਕੀ ਜਾਂ ਵਹਿਮੀ ਹੋਣਾ ਜੋ ਕਿ ਉਹ ਪਹਿਲਾਂ ਨਹੀਂ ਹੁੰਦਾ।

ਇਨ੍ਹਾਂ ਵਰਗੀਆਂ ਬੀਮਾਰੀਆਂ ਲਈ ਸੋਚ, ਜਜ਼ਬਾਤ ਅਤੇ ਆਪਸੀ ਸਮਾਜਿਕ ਰਿਸ਼ਤਿਆਂ ਵਿਚ ਆਈ ਤਬਦੀਲੀ ਨੂੰ ਬਰੀਕੀ ਨਾਲ ਦੇਖਿਆ ਜਾਣਾ ਮੁੱਖ ਤੱਤ ਹੈ।

ਇਸ ਮੁੱਖ ਤੱਤ ਜਾਂ ਕੇਂਦਰੀ ਬਿੰਦੂ ਦੇ ਨਾਲ ਨਾਲ, ਸਾਨੂੰ ਹਰ ਦੇਸ਼, ਸਮਾਜ ਦੇ ਸਭਿਆਚਾਰ ਨੂੰ ਸਾਹਮਣੇ ਰਖਦੇ ਹੋਏ, ਉਸ ਸਮਾਜ ਦੇ ਨਿਯਮਾਂ ਅਨੁਸਾਰ ਨਿਸ਼ਚਿਤ, ਨਿਰਧਾਰਿਤ ਤੇ ਉਚਿਤ ਵਿਵਹਾਰ ਦੇ ਮੱਦੇ-ਨਜ਼ਰ ਇਹ ਤੈਅ ਕਰਨਾ ਸਿਖਣਾ ਚਾਹੀਦਾ ਹੈ ਕਿ ਹੁਣ ਇਹ ਵਿਵਹਾਰ ਅਵਿਵਹਾਰਕ ਤਾਂ ਨਹੀਂ। ਇਸੇ ਤਰ੍ਹਾਂ ਹੀ ਵਿਅਕਤੀ ਦੇ ਨਿਜੀ ਵਿਕਾਸ ਨੂੰ ਵੀ ਸਮਝਣਾ ਚਾਹੀਦਾ ਹੈ ਤੇ ਇਸ ਤੋਂ ਬਾਅਦ ਹੀ ਇਸ ਸਿੱਟੇ ਤੇ ਪਹੁੰਚਣਾ ਚਾਹੀਦਾ ਹੈ ਕਿ 'ਸੁਭਾਅ' ਵਿਚ ਆਈ ਤਬਦੀਲੀ ਅਸੁਭਾਵਿਕ ਤੇ ਅਚਾਨਕ ਤਾਂ ਨਹੀਂ। ਸਾਨੂੰ ਜਿਵੇਂ ਪਤਾ ਹੈ ਕਿ ਸਰੀਰ ਦਾ ਆਮ ਤਾਪਮਾਨ 37° ਸੈਲਸ਼ੀਅਸ ਹੈ ਤਾਂ ਹੀ ਅਸੀਂ ਕਹਿ ਸਕਦੇ ਹਾਂ ਕਿ 37° ਸੈਲਸੀਅਸ ਤੋਂ ਵੱਧ ਤਾਪਮਾਨ ਬੁਖ਼ਾਰ ਦੀ ਨਿਸ਼ਾਨੀ ਹੈ।

ਜਿਵੇਂ ਕਿ ਇਕ ਵਾਰੀ ਮੇਰਾ ਲਿਖਿਆ ਲੇਖ 'ਉਦਾਸੀ ਰੋਗ' ਦਾ ਸਿਰਲੇਖ ਹੀ ਇਕ ਵਿਅਕਤੀ ਨੂੰ ਹੈਰਾਨ ਕਰ ਗਿਆ। ਉਸ ਨੇ ਕਿਹਾ, 'ਉਦਾਸੀ ਵੀ ਕੋਈ ਰੋਗ ਹੁੰਦਾ ਹੈ। ਇਹ ਤਾਂ ਜ਼ਿੰਦਗੀ ਨੂੰ ਹਰ ਵੇਲੇ ਘੇਰੇ ਰਹਿੰਦੀ ਹੈ।' ਉਸ ਲਈ ਉਦਾਸੀ ਇਕ ਆਮ ਅਤੇ ਸਹਿਜ ਸਥਿਤੀ ਸੀ। ਉਹ ਵੀ ਠੀਕ ਸੀ ਆਪਣੀ ਥਾਂ। ਜਦੋਂ ਜ਼ਿੰਦਗੀ ਦਾ ਹਰ ਪਲ ਗਰੀਬੀ ਦੀਆਂ ਅਲਾਮਤਾਂ, ਬੇਕਾਰੀ ਅਤੇ ਹੋਰ ਅਣਕਹੀਆਂ ਮੁਸੀਬਤਾਂ ਨਾਲ ਜੁੜਿਆ ਜੂਝ ਰਿਹਾ ਹੋਵੇ ਤਾਂ ਉਦਾਸੀ ਰੋਗ ਕਿਵੇਂ ਲਗ ਸਕਦਾ ਹੈ।

ਪਰ ਫਿਰ ਵੀ, ਜਿਸ ਤਰ੍ਹਾਂ ਮੈਂ ਕਿਹਾ, ਸਮਾਜ ਦੀ ਬਣਤਰ, ਵਿਅਕਤੀ ਦਾ ਵਿਕਾਸ ਅਤੇ ਸਰੀਰਕ-ਮਾਨਸਿਕ ਬਣਤਰ ਇਕ ਤਰ੍ਹਾਂ ਦਾ ਮਾਪਦੰਡ ਸਥਾਪਿਤ ਕਰਦੇ ਹਨ ਅਤੇ ਉਨ੍ਹਾਂ ਵਿਚ 'ਜ਼ਿਕਰ ਯੋਗ ਤਬਦੀਲੀ' ਜੋ ਕਿਸੇ ਦਾ ਵਿਸ਼ੇਸ਼ ਧਿਆਨ ਖਿੱਚੇ, ਜ਼ਰੂਰ ਗੌਲਣੀ ਚਾਹੀਦੀ ਹੈ। ਮੈਂ ਤਾਂ ਕਹਾਂਗਾ, ਇਸ ਤਰ੍ਹਾਂ ਦੀ ਤਬਦੀਲੀ ਨੂੰ ਗੌਰ ਨਾਲ ਸਮਝ-ਬੁਝ ਕੇ ਕਿਸੇ ਮਾਹਿਰ ਦੇ ਧਿਆਨ ਵਿਚ ਲਿਆਇਆ ਜਾਣਾ ਚਾਹੀਦਾ ਹੈ। ਚੰਗਾ ਭਲਾ, ਸਭ ਨਾਲ ਮਿਲਣ ਵਾਲਾ ਵਿਅਕਤੀ ਹੱਸਣਾ ਛੱਡ ਦੇਵੇ, ਚੁਪ ਰਹਿਣ ਲੱਗ ਪਏ, ਬੋਲੇ ਹੀ ਨਾ ਸਗੋਂ ਮਿਲਣ ਤੋਂ ਕਿਨਾਰਾ ਕਰੇ ਤਾਂ ਜ਼ਰੂਰ ਉਸ ਵਿਚ ਕੋਈ ਕਾਰਨ ਲੱਭਣਾ ਚਾਹੀਦਾ ਹੈ। ਇਸੇ ਤਰ੍ਹਾਂ ਖਾਮੋਸ਼ ਪ੍ਰਵਿਰਤੀ ਦਾ ਵਿਅਕਤੀ, ਆਪਣੇ ਕੰਮ ਨਾਲ ਵਾਸਤਾ ਰੱਖਣ ਵਾਲਾ, ਗੰਭੀਰ ਵਿਅਕਤੀ (ਨਾ ਕਿ ਉਦਾਸ) ਇਕੋ-ਦਮ ਗਾਲ੍ਹੜੀ (ਗੱਪਾਂ ਮਾਰਨ ਵਾਲਾ, ਚੁਟਕਲੇ ਸੁਨਾਉਣ ਵਾਲਾ) ਬਣ ਜਾਵੇ ਤਾਂ ਜ਼ਰੂਰ ਕਿਸੇ ਨੁਕਸ ਦੀ ਤਲਾਸ਼ ਕਰਨੀ ਚਾਹੀਦੀ ਹੈ।

ਵੈਸੇ ਤਾਂ ਆਪਾਂ ਇਹ ਗੱਲ ਛੇੜੀ ਹੈ ਕਿ ਵਿਅਕਤੀ ਦਾ ਵਿਵਹਾਰ ਤੈਅ ਕਿਵੇਂ ਹੁੰਦਾ ਹੈ ? ਪਰ ਵਿਗਿਆਨਕ ਢੰਗ ਨਾਲ ਕਹਿਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਕੁਝ ਵਿਵਹਾਰ ਸਰੀਰ ਦੀ ਸਰਚਨਾ ਹੀ ਤੈਅ ਕਰਦੀ ਹੈ। ਕੁਦਰਤ ਵਲੋਂ ਹੀ ਨਿਰਧਾਰਿਤ ਹੁੰਦੇ ਹਨ ਜਿਵੇਂ ਭੁੱਖ, ਸੈਕਸ, ਪਿਆਰ, ਗੁੱਸਾ, ਈਰਖਾ ਆਦਿ। ਇਨ੍ਹਾਂ ਕੁਦਰਤੀ ਪ੍ਰਵਿਰਤੀਆਂ ਨੂੰ ਕਾਰਜ-ਰੂਪ ਦੇਣ ਲਈ, ਮਨੁੱਖ ਇਕ ਸਮਾਜਿਕ ਪਹਿਰਾਵਾ ਪਹਿਨਾਉਂਦਾ ਹੈ। ਸਮਾਜ ਵਿਚ ਹਰ ਮਨੁੱਖ ਲਈ ਕੁਝ ਦਿਸ਼ਾ-ਨਿਰਦੇਸ਼ ਹੁੰਦੇ ਹਨ। ਇਹ ਸਭ ਬਚਪਨ ਤੋਂ ਹੀ ਵਿਅਕਤੀ ਨੂੰ 'ਗਾਈਡ' ਕਰਦੇ ਹਨ। ਕੁਝ ਸੁਚੇਤ ਵਿਚ ਸਿਖਾਏ ਜਾਂਦੇ ਹਨ ਅਤੇ ਕੁਝ ਕੁ ਵਿਅਕਤੀ ਆਪਣੇ ਆਲੇ-ਦੁਆਲੇ ਤੋਂ ਅਚੇਤ ਰੂਪ ਵਿਚ ਗ੍ਰਹਿਣ ਕਰਦਾ ਹੈ। ਮਾਂ-ਪਿਉ ਬੱਚੇ ਨੂੰ ਹਿਦਾਇਤ ਕਰਦੇ ਰਹਿੰਦੇ ਹਨ 'ਇਹ ਕਰਨਾ ਹੈ, ਇਹ ਨਹੀਂ ਕਰਨਾ', ਇਨ੍ਹਾਂ ਲਈ ਸਜ਼ਾ ਅਤੇ ਸ਼ਾਬਾਸ਼ ਵੀ ਮਿਲਦੀ ਹੈ। ਬੱਚਾ

ਚੰਗਾ-ਮਾੜਾ ਸਿੱਖਦਾ ਹੈ । ਇਸ ਤਰ੍ਹਾਂ ਇਕ ਪਾਸੇ ਸਰੀਰ ਦੇ ਹਾਰਮੋਨਜ਼, ਇੰਜਾਇਮਜ਼ ਅਤੇ ਤੰਤੂ-ਪ੍ਰਣਾਲੀ ਅਤੇ ਦੂਸਰੇ ਪਾਸੇ ਸਮਾਜਿਕ ਮਾਪ-ਦੰਡ ਦਾ ਆਪਸੀ ਗਠਜੋੜ ਤੈਅ ਕਰਦਾ ਹੈ ਕਿ ਵਿਅਕਤੀ ਨੇ ਕਿਸ ਹਾਲਾਤ ਵਿਚ ਕਿਸ ਤਰ੍ਹਾਂ ਦਾ ਵਿਵਹਾਰ ਕਰਨਾ ਹੈ ।

ਭੁੱਖ ਅਤੇ ਸੈਕਸ ਪ੍ਰਵਿਰਤੀ ਨੂੰ ਲੈ ਕੇ ਅਸੀਂ ਪਹਿਲਾਂ ਵੀ ਗੱਲ ਕੀਤੀ ਹੈ । ਪਰ ਜੇਕਰ ਗੌਰ ਨਾਲ ਦੇਖੀਏ ਤਾਂ ਪਲ-ਪਲ ਸਾਡੀ ਚਾਲ-ਢਾਲ ਨੂੰ ਦਿਸ਼ਾ ਨਿਰਦੇਸ਼ ਹੀ ਨਿਰਧਾਰਿਤ ਕਰਦੇ ਹਨ । 'ਲੋਕੀ ਕੀ ਕਹਿਣਗੇ' ਜਾਂ 'ਸ਼ਰਮ ਦੀ ਮਨੋਸਥਿਤੀ' ਨਾਲ ਹੀ ਅਸੀਂ ਚਾਲਿਤ ਹੁੰਦੇ ਹਾਂ । ਤੇ ਇਸੇ ਤਰ੍ਹਾਂ ਮਾਨਸਿਕ ਵਿਕਾਰਾਂ ਦਾ ਸ਼ਿਕਾਰ ਹੁੰਦੇ ਹਾਂ, ਇਥੋਂ ਤਕ ਕਿ ਸਾਨੂੰ ਆਪਣੇ ਵਿਚਲਿਤ ਵਿਵਹਾਰ ਹੀ ਠੀਕ ਲਗਣ ਲਗ ਪੈਂਦੇ ਹਨ ।

ਸਮਾਜ ਵਿਚ ਬਹੁਤ ਸਾਰੀਆਂ ਅਵਸਥਾਵਾਂ, ਕਾਰਨਾ ਨੂੰ ਰੇਖਾਂਕਿਤ ਕੀਤਾ ਜਾ ਸਕਦਾ ਹੈ ਜੋ ਮਨੁੱਖੀ ਵਿਵਹਾਰ ਨੂੰ ਪ੍ਰਭਾਵਿਤ ਕਰਦੇ ਹਨ । ਇਕ ਗੱਲ ਇਥੇ ਸਮਝਣੀ ਚਾਹੀਦੀ ਹੈ ਕਿ ਜੋ ਸਮਾਜਿਕ ਤੱਤ ਮਨੁੱਖੀ ਵਿਵਹਾਰ ਦੀ ਹੋਂਦ ਲਈ ਆਪਣੀ ਭੂਮਿਕਾ ਅਦਾ ਕਰਦੇ ਹਨ, ਉਹੀ ਤੱਤ ਹੀ ਮਨੁੱਖੀ ਵਿਵਹਾਰ ਵਿਚ ਅਸਹਿਜਤਾ ਲਈ ਸਹਾਈ ਹੁੰਦੇ ਹਨ । ਮਨੁੱਖੀ ਵਿਵਹਾਰ ਨੂੰ ਦਿਸ਼ਾ-ਨਿਰਦੇਸ਼ ਦੇਣ ਵਾਲੀਆਂ ਇਕਾਈਆਂ, ਜਿਵੇਂ ਪਰਿਵਾਰ, ਸਕੂਲ, ਰਾਜਸੀ ਅਤੇ ਧਾਰਮਿਕ ਅਦਾਰੇ ਮੁੱਖ ਹਨ । ਹੁਣ ਜੇ ਪਿਉ ਈਮਾਨਦਾਰੀ ਦੀ ਸਿਖਿਆ ਦਿੰਦਾ ਹੋਇਆ, ਆਪ ਰਿਸ਼ਵਤਖੋਰ ਹੈ ; ਜੇ ਦੇਸ਼ ਦਾ ਨੇਤਾ, ਲੋਕਾਂ ਨੂੰ ਆਪਣੇ ਦੇਸ਼ ਪ੍ਰਤੀ ਵਫਾਦਾਰ ਬਨਣ ਲਈ ਪ੍ਰੇਰਦਾ ਹੋਇਆ, ਆਪ ਗੱਦਾਰ ਹੈ ਤੇ ਧਾਰਮਿਕ ਨੇਤਾ ਪਿਆਰ ਅਤੇ ਮਿਲਕੇ ਰਹਿਣ ਦਾ ਪਾਠ ਪੜਾਉਂਦਾ, ਆਪ ਹੀ ਦੰਗੇ-ਫਸਾਦ ਭੜਕਾਉਣ ਵਿਚ ਸਹਾਈ ਹੁੰਦਾ ਹੈ ਤਾਂ ਮਨ ਨੂੰ ਸੱਟ ਲਗਦੀ ਹੈ ਤੇ ਫਿਰ ਮਨ ਦੀ ਚਾਲ (ਵਿਵਹਾਰ) ਵਿਚ ਤਬਦੀਲੀ ਲਾਜ਼ਮੀ ਹੈ । ਜ਼ਰੂਰੀ ਹੈ ਕਿ ਵਿਅਕਤੀ ਆਪਣੀ ਨਿਜੀ ਪ੍ਰਵਿਰਤੀ ਮੁਤਾਬਕ ਨਿਰਾਸ਼, ਉਦਾਸ, ਬੇਚੈਨ, ਉਲਾਰ ਅਤੇ ਗੁੱਸੇ ਆਦਿ ਰਾਹੀਂ ਉਸ ਦਾ ਪ੍ਰਗਟਾਵਾ ਕਰੇਗਾ ਹੀ । ਇਸ ਸੱਟ ਲੱਗਣ ਦੀ ਅਵਸਥਾ ਤੋਂ ਸ਼ੁਰੂ ਹੋ ਕੇ ਕੋਈ ਕਿਸ ਤਰੀਕੇ ਨਾਲ ਉਸ 'ਅਸਹਿਜ' ਤੇ ਕਿਵੇਂ ਕਾਬੂ ਪਾਉਂਦਾ ਹੈ, ਭਾਵ ਢਹਿ-ਢੇਰੀ ਹੁੰਦਾ ਹੈ, ਮਾਨਸਿਕ ਰੋਗੀ ਬਣਦਾ ਹੈ, ਨਸ਼ੇ ਵੱਲ ਜਾਂਦਾ ਹੈ - ਇਹ ਅਗਲੀ ਕੜੀ ਹੈ । ਪਹਿਲੀ ਗੱਲ ਇਹ ਸਮਝਣ ਦੀ ਲੋੜ ਹੈ ਕਿ ਮਨ ਦੇ ਰੋਗਾਂ ਦਾ ਸਪਸ਼ਟ ਕਾਰਨ ਹੁੰਦਾ ਹੈ ਜਿਸ ਤਕ ਪਹੁੰਚਿਆ ਜਾ ਸਕਦਾ ਹੈ । ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਤੱਕ ਪਹੁੰਚਣ ਦੀ ਵਿਧੀ ਉਨੀਂ ਸੌਖੀ ਨਹੀਂ ਜਿੰਨੀ ਸਰੀਰਕ ਬੀਮਾਰੀਆਂ ਦੀ ਹੁੰਦੀ ਹੈ ।

ਜਿਸ ਤਰ੍ਹਾਂ ਕਿ ਸ਼ੁਰੂ ਸ਼ੁਰੂ ਵਿੱਚ ਗੱਲ ਕੀਤੀ ਹੈ ਕਿ ਸਰੀਰਕ, ਮਨੋਵਿਗਿਆਨਕ ਅਤੇ ਸਮਾਜਿਕ ਕਾਰਨਾਂ ਦਾ ਆਪਸੀ ਮੇਲ ਹੀ ਮਨੋਰੋਗਾਂ ਨੂੰ ਨਿਸ਼ਚਿਤ ਕਰਦਾ ਹੈ । ਇਸ ਵਿੱਚ ਅਨੇਕਾਂ ਕਾਰਨ ਗਿਣਾਏ ਜਾ ਸਕਦੇ ਹਨ । ਪਰਿਵਾਰ ਵਿਚ ਮਾਂ ਜਾਂ ਪਿਉ ਦੀ ਬਚਪਨ ਦੌਰਾਨ ਮੌਤ ਜਾਂ ਤਲਾਕ ਰਾਹੀਂ ਵੱਖ ਹੋਣਾ, ਮਾਂ-ਪਿਉ ਦਾ ਆਪਸੀ ਝਗੜਾ ਅਤੇ ਬੱਚਿਆਂ ਵੱਲ ਧਿਆਨ ਨਾ ਦੇਣਾ, ਸਕੂਲ ਵਿਚ ਅਧਿਆਪਕਾਂ ਵੱਲੋਂ ਗਲਤ ਵਿਵਹਾਰ, ਸਮਾਜ ਵਿੱਚ ਬੇਰੁਜ਼ਗਾਰੀ, ਨੌਕਰੀ ਵਿਚ ਅਨਿਸ਼ਚਿਤਤਾ, ਪਤੀ ਜਾਂ ਪਤਨੀ ਦੀ ਮੌਤ, ਕੋਈ ਬੱਚਾ ਨਾ ਹੋਣਾ, ਬੱਚੇ ਦਾ ਜਵਾਨੀ ਵਿਚ ਮਰ ਜਾਣਾ, ਕੋਈ ਲੰਮੀ ਲਾ-ਇਲਾਜ ਬਿਮਾਰੀ ਆਦਿ ਦੀ ਇਕ ਲੰਮੀ ਸੂਚੀ ਤਿਆਰ ਕੀਤੀ ਜਾ ਸਕਦੀ ਹੈ । ਇੱਥੇ ਹੀ ਇਹ ਗੱਲ ਵੀ ਜੋੜ ਲੈਣੀ ਚਾਹੀਦੀ ਹੈ ਕਿ ਇਨ੍ਹਾਂ ਵੱਖ ਵੱਖ ਪ੍ਰਸਥਿਤੀਆਂ ਦਾ ਵਿਅਕਤੀ ਦੇ ਜੀਵਨ 'ਤੇ ਕੀ ਪ੍ਰਭਾਵ ਪਵੇਗਾ, ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਇਨ੍ਹਾਂ 'ਮੁਸੀਬਤਾਂ' ਦੀ ਦਰ ਅਤੇ ਰਫਤਾਰ ਕੀ ਹੈ । ਕਿੰਨੇ ਵਕਫੇ ਬਾਅਦ ਇਨ੍ਹਾਂ ਦਾ ਹਮਲਾ ਹੋ ਰਿਹਾ ਹੈ ਤੇ ਵਿਅਕਤੀ ਦਾ ਮਨੋਵਿਗਿਆਨਕ ਵਿਕਾਸ ਕਿਸ ਪੱਧਰ ਦਾ ਹੋਇਆ ਹੈ ।

ਇਸ ਸਾਰੀ ਗੱਲ ਦੀ ਚਰਚਾ ਦਾ ਕੇਂਦਰ-ਬਿੰਦੂ ਇੱਕੋ ਹੀ ਹੈ ਕਿ ਆਪਾਂ ਇਹ ਗੱਲ ਚੰਗੀ ਤਰ੍ਹਾਂ ਸਮਝੀਏ ਕਿ ਮਾਨਸਿਕ ਰੋਗਾਂ ਦੇ ਕਾਰਨ ਸਾਡੇ ਆਲੇ-ਦੁਆਲੇ ਵਿਚ ਪਏ ਹਨ । ਜੇ ਅਸੀਂ ਮਨੋਵਿਗਿਆਨਕ ਜਾਂ ਸਿਰਫ ਮਨੁੱਖੀ ਮਨੋਵਿਗਿਆਨ ਦੇ ਵਿਚ ਹੀ ਇਨ੍ਹਾਂ ਕਾਰਨਾਂ ਨੂੰ ਲੱਭਦੇ ਹਾਂ, ਜਿਵੇਂ ਕਿ ਇਹ ਕਹਿਕੇ ਕਿ ਇਸਦਾ ਵਿਅਕਤੀਤਵ ਬਹੁਤ ਕਮਜ਼ੋਰ ਹੈ ਜਾਂ ਇਹ ਸੰਵੇਦਨਸ਼ੀਲ ਹੈ ਤੇ ਹਰ ਵਰਤਾਰੇ ਨਾਲ ਛੇਤੀ ਨਿਢਾਲ ਹੋ ਜਾਂਦਾ ਹੈ ਤਾਂ ਵੀ ਇਸ ਦਾ ਸਿੱਟਾ ਇਹੀ ਨਿਕਲਦਾ ਹੈ ਕਿ ਉਸ ਵਿਅਕਤੀ ਦੇ ਵਿਕਾਸ ਵਿਚ ਕਿਤੇ ਨਾ ਕਿਤੇ ਘਾਟ ਰਹੀ ਹੈ । ਸਰੀਰ ਦੀ ਜੀਵਨ ਰਚਨਾ ਜਾਂ ਕਹਿ ਲਵੋ ਮਾਂ-ਪਿਉ ਵੱਲੋਂ ਆਏ ਜੀਨਜ਼ ਦਾ , ਜੋਕਿ ਸਮਾਜਿਕ ਆਲੇ-ਦੁਆਲੇ ਤੋਂ ਘੱਟ ਪ੍ਰਭਾਵਿਤ ਹੁੰਦਾ ਹੈ । ਪਰ ਉਹ ਇਕੱਲਾ ਹਿੱਸਾ ਵੀ ਕਾਫੀ ਹੱਦ ਤੱਕ ਕਾਬੂ ਕੀਤਾ ਜਾ ਸਕਦਾ ਹੈ । ਜੇ ਉਹ ਅਵਸਥਾ ਨੂੰ ਜਾਣਦੇ ਹੋਏ ਕਿਸੇ ਸਖਸ਼ ਦਾ ਵਿਅਕਤੀਤਵ ਵਿਕਾਸ ਇਸ ਤਰ੍ਹਾਂ ਦਾ ਹੋਵੇ ਕਿ ਉਹ ਮੁਸ਼ਕਿਲ ਅਤੇ ਮੁਸੀਬਤ ਦੇ ਸਮੇਂ ਇੱਕ ਹਾਂ-ਪੱਖੀ ਰਵੱਈਆ ਅਪਣਾਵੇ । ਆਪਣੇ ਨਜ਼ਰੀਏ ਵਿੱਚ ਜ਼ਿੰਦਗੀ ਪ੍ਰਤਿ ਸਾਕਾਰਾਤਮਕ ਪਹੁੰਚ ਰੱਖੇ ।

ਇਕ ਸਮਾਂ ਜ਼ਰੂਰ ਸੀ ਜਦੋਂ ਮਾਨਸਿਕ ਰੋਗਾਂ ਦੇ ਕਾਰਨਾਂ ਬਾਰੇ ਉਹ ਡੂੰਘੀ ਸਮਝ ਨਹੀਂ ਸੀ । ਕਾਰਨਾਂ ਦੀ ਸਮਝ ਤੋਂ ਬਾਅਦ, ਇਕ ਦੁਚਿੱਤੀ ਸੀ, ਜੋ ਆਮ ਲੋਕਾਂ ਵਿਚ ਹੋਰ ਤੀਬਰਤਾ ਨਾਲ ਵਹਿਮ ਪੈਦਾ ਕਰਦੀ ਸੀ ਜਾਂ ਵਹਿਮ ਫੈਲਾਉਣ ਦਾ ਮੌਕਾ ਦਿੰਦੀ ਸੀ ਕਿ ਸਰੀਰ ਦੀ ਪੂਰੀ ਜਾਂਚ ਕਰਨ ਤੋਂ ਬਾਅਦ ਭਾਵ ਖੂਨ, ਪਿਸ਼ਾਬ, ਐਕਸਰੇ ਰਾਹੀਂ, ਸਟੈਥੋਸਕੋਪ ਬਲੱਡ ਪ੍ਰੈਸ਼ਰ ਆਦਿ ਵਿਚ ਕੋਈ ਨੁਕਸ ਨਜ਼ਰ ਨਹੀਂ ਸੀ ਆਉਂਦਾ । ਮੈਡੀਕਲ ਦੇ ਮਾਹਿਰ ਸਗੋਂ ਇਹ ਤਹਿ ਕਰਨਾ ਚਾਹੁੰਦੇ ਸੀ ਕਿ

ਬਾਕੀ ਸਫਾ 35





# ਜੈਵਿਕ ਵੰਨ-ਸੁਵੰਨਤਾ ਦੇ ਨੁਕਸਾਨ ਲਈ ਜ਼ਿੰਮੇਵਾਰ ਕੌਣ ?

ਪ੍ਰੋ. ਸ਼ੁਭ ਪ੍ਰੇਮ

ਪਿਛਲੇ ਅੰਕ ਵਿੱਚ ਅਸੀਂ ਇਹ ਜਾਨਣ ਦੀ ਕੋਸ਼ਿਸ਼ ਕੀਤੀ ਸੀ ਕਿ ਕੁਦਰਤ ਵਿੱਚ ਵੰਨਸੁਵੰਨਤਾ ਦੀ ਕੀ ਅਹਿਮੀਅਤ ਹੈ ? ਅਤੇ ਇਹ ਵੀ ਕਿ ਕੁਦਰਤ ਵਿੱਚ ਵੰਨਸੁਵੰਨਤਾ ( ਪੌਦੇ, ਪਸ਼ੂ, ਪੰਛੀ, ਕੀਟ-ਪਤੰਗੇ ਆਦਿ ਦੀਆਂ ਨਸਲਾਂ) ਨੂੰ ਸਭ ਤੋਂ ਜ਼ਿਆਦਾ ਖਤਰਾ ਮਨੁੱਖ ਦੁਆਰਾ ਕੀਤੇ ਜਾ ਰਹੇ ਵਿਕਾਸ ਕਾਰਜਾਂ ਤੋਂ ਹੈ । ਇਹ ਦੇਖਣ ਲਈ ਕਿ ਕੀ ਇਹ ਵਾਕਿਆ ਹੀ ਸਹੀ ਗੱਲ ਹੈ ਅਸੀਂ ਜੈਵਿਕ ਵੰਨਸੁਵੰਨਤਾ ਨੂੰ ਸੰਭਾਵੀ ਖਤਰਿਆਂ ਦੀ ਪਰਖ-ਪੜਚੋਲ ਕਰਾਂਗੇ । ਇਹ ਖਤਰੇ ਹਨ :-

1. ਵਸੋਂ ਦਾ ਵਾਧਾ ਅਤੇ ਵਸੀਲਿਆਂ ਦੀ ਖਪਤ ਵਿੱਚ ਬੇਸਬਰੀ :

ਵੀਹਵੀਂ ਸਦੀ ਵਿਚ ਮਨੁੱਖੀ ਵਸੋਂ ਤਿੱਗਣੀ ਤੋਂ ਵੀ ਜ਼ਿਆਦਾ ਵਧ ਗਈ ਹੈ ਅਤੇ ਆਉਣ ਵਾਲੇ 50 ਸਾਲਾਂ ਤੱਕ ਵਸੋਂ ਵਾ ਵਾਧਾ ਬੇਰੋਕ ਹੋਣ ਦਾ ਅਨੁਮਾਨ (ਖਦਸ਼ਾ) ਹੈ । ਅਤੇ ਖਾਸ ਕਰਕੇ ਗਰੀਬ ਮੁਲਕਾਂ ਵਿਚ ਇਹ ਹਾਲਤ ਹੋਣਾ ਪੱਕੀ ਗੱਲੀ ਹੀ ਸਮਝੀ ਜਾਵੇ । ਲੋਕਾਂ ਦੀ ਗਿਣਤੀ ਵੀ ਵਧ ਰਹੀ ਹੈ ਅਤੇ ਬੇਸਬਰੀ ਵੀ ਬੇਤਹਾਸ਼ਾ ਵਧ ਰਹੀ ਹੈ । ਇਕ ਅਨੁਮਾਨ ਮੁਤਾਬਿਕ ਮਨੁੱਖ ਜ਼ਮੀਨ ਅਤੇ ਪਾਣੀ ਦੋਵਾਂ ਤੋਂ ਪ੍ਰਾਪਤ ਮੁੱਢਲੇ ਬਨਸਪਤੀ ਉਤਪਾਦਨ ਦਾ 40% ਹਿੱਸਾ ਵਰਤੋਂ ਜਾਂ ਕੁਵਰਤੋਂ ਵਿਚ ਲਿਆ ਰਿਹਾ ਹੈ ।

ਵਸੋਂ ਦਾ ਵਾਧਾ ਸਿਰਫ ਗਿਣਤੀ ਦੀ ਗੱਲ ਹੀ ਨਹੀਂ ਹੈ ਬਲਕਿ ਵਸੀਲਿਆਂ ਦੀ ਖਪਤ ਦੀ ਪੱਧਰ ਦਾ ਵੀ ਹੈ । ਉਦਯੋਗਿਕ ਤੌਰ 'ਤੇ ਪ੍ਰਫੁੱਲਤ ਮੁਲਕ ਦਾ ਇੱਕ ਔਸਤ ਬਸ਼ਿੰਦਾ ਗਰੀਬ ਮੁਲਕ ਦੇ ਔਸਤ ਆਦਮੀ ਨਾਲੋਂ 15 ਗੁਣਾ ਵੱਧ ਕਾਗਜ਼, 10 ਗੁਣਾ ਜ਼ਿਆਦਾ ਲੋਹਾ, 12 ਗੁਣਾ ਜ਼ਿਆਦਾ ਤੇਲ ਵਰਤਦਾ ਹੈ । ਵਧਦੀ ਵਸੋਂ ਅਤੇ ਵਸੋਂ ਵਿੱਚ ਵਧ ਰਹੀ ਬੇਸਬਰੀ ਜੈਵਿਕ ਵੰਨਸੁਵੰਨਤਾ ਨੂੰ ਦੋ ਤਰੀਕਿਆਂ ਨਾਲ ਪ੍ਰਭਾਵਿਤ ਕਰਦੀ ਹੈ : ਇੱਕ ਤਾਂ ਜੰਗਲਾਂ ਅਤੇ ਹੋਰ ਖਾਲੀ ਥਾਵਾਂ ਨੂੰ ਖੇਤੀਬਾੜੀ, ਸ਼ਹਿਰੀਕਰਨ ਅਤੇ ਸੜਕਾਂ ਆਦਿ ਹੇਠ ਲਿਆ ਕੇ ਅਤੇ ਦੂਜੇ ਜੰਗਲੀ ਥਾਵਾਂ ਨੂੰ ਪ੍ਰਦੂਸ਼ਤ ਕਰਨ ਵਾਲੀ ਥੱਚਖੁੱਚ ਪੈਦਾ ਕਰਕੇ ।

2. ਨਸਲਾਂ ਅਤੇ ਈਕੋਸਿਸਟਮ ਬਾਰੇ ਅਣਜਾਣਤਾ : ਅਚੰਭੇ ਦੀ ਗੱਲ ਹੈ ਕਿ ਦੁਨੀਆਂ ਨੇ ਬਹੁਤ ਸਾਰਾ ਵਿਗਿਆਨਕ ਗਿਆਨ ਇਕੱਠਾ ਕਰ ਲਿਆ ਹੈ ਪਰ ਵਿਗਿਆਨ ਦੀਆਂ ਬਾਕੀ ਸ਼ਾਖਾਵਾਂ ਨਾਲੋਂ ਧਰਤੀ ਦੀਆਂ ਜੈਵਿਕ ਹਾਲਾਤਾਂ ਬਾਰੇ ਗਿਆਨ ਬਹੁਤ ਪਿੱਛੇ ਹੈ ਅਤੇ ਘੱਟੋ-ਘੱਟ ਆਮ ਆਦਮੀ ਦੀ ਪਹੁੰਚ ਤੋਂ ਪਰ੍ਹੇ ਦੀ ਗੱਲ ਹੈ । ਹੁਣ ਤੱਕ ਆਦਮੀ ਨੂੰ ਧਰਤੀ ਦੀਆਂ ਅਨੁਮਾਨਿਤ ( 50 ਲੱਖ ਤੋਂ 3 ਕਰੋੜ) ਨਸਲਾਂ ਵਿੱਚੋਂ 14 ਲੱਖ ਦਾ ਹੀ ਪਤਾ ਹੈ । ਇਹਨਾਂ ਦਾ ਨਾਮਕਰਨ ਤਾਂ ਹੋ ਚੁੱਕਾ ਹੈ ਪਰੰਤੂ ਸਭ ਦੀ ਵਿਆਖਿਆ ਨਹੀਂ ਹੋਈ । ਅਤੇ ਇਸਤੋਂ ਵੀ ਅਹਿਮ ਗੱਲ ਹੈ ਕਿ ਨਸਲਾਂ ਨੂੰ ਇਕੱਲੇ ਤੌਰ 'ਤੇ ਜਾਣਿਆ ਗਿਆ ਹੈ, ਈਕੋਸਿਸਟਮ ਦੇ ਪੱਧਰ ਤੇ ਗਿਆਨ ਬਹੁਤ ਹੀ ਥੋੜਾ ਹੈ । ਇੱਕ ਬੜੀ ਦਿਲਚੱਸਪ ਗੱਲ ਹੈ ਕਿ ਰਵਾਇਤੀ ਸਮਾਜ ਅਤੇ ਕਬੀਲਿਆਂ ਦੁਆਰਾ ਸਿਰਜੇ ਗਏ ਗਿਆਨ ਬਾਰੇ ਵੀ ਵਿਗਿਆਨੀ ਅਣਜਾਣ ਹਨ ਜਾਂ ਇਸ ਨੂੰ ਅਣਵਿਗਿਆਨਕ ਕਹਿ ਕੇ ਛੁਟਿਆ ਦਿੱਤਾ ਜਾਂਦਾ ਹੈ । ਇਹਨਾਂ ਲੋਕਾਂ ਨੇ ਕਿਵੇਂ ਜੈਵਿਕ ਵਸੀਲਿਆਂ ਦੀ ਵਰਤੋਂ ਸੰਭਾਲ, ਕੀਮਤ ਭਾਲ ਵਿੱਚ ਆਪਣੇ ਆਪ ਨੂੰ ਪ੍ਰਬੁੱਧ ਕਰ ਲਿਆ ਹੋਇਆ ਹੈ ਇਸ ਦੀ ਮਿਸਾਲ ਹੈ, ਥਾਈਲੈਂਡ ਦੇ ਇੱਕ ਪਿੰਡ ਦੇ ਲੋਕ 295 ਕਿਸਮ ਦੇ ਪੌਦਿਆਂ ਨੂੰ ਖਾਣ ਲਈ ਅਤੇ 119 ਕਿਸਮ ਦੇ ਪੌਦਿਆਂ ਨੂੰ ਦੁਆਈਆਂ ਲਈ ਇਸਤੇਮਾਲ ਕਰਦੇ ਹਨ । ਆਲਮੀ ਸਿਹਤ ਸੰਸਥਾ ਦੇ ਇਕ ਅੰਦਾਜ਼ੇ ਮੁਤਾਬਿਕ ਦੁਨੀਆਂ ਭਰ ਵਿੱਚ ਕਬਾਇਲੀ ਲੋਕ ਲਗਭਗ 3000 ਪੌਦਿਆਂ ਦੀਆਂ ਨਸਲਾਂ ਨੂੰ ਪਰਿਵਾਰ ਨਿਯੋਜਨ ਲਈ ਵਰਤਦੇ ਹਨ । ਸਾਡੇ ਪੰਜਾਬ ਦੇ ਪਿੰਡਾਂ ਵਿੱਚ ਓਹੜ-ਪੋਹੜ ਦੀਆਂ ਸੈਂਕੜੇ ਸਥਾਨਕ ਜੜੀਆਂ-ਬੂਟੀਆਂ ਸਾਡੇ ਗਿਆਨ (ਵਿਗਿਆਨ) ਦੇ ਦਾਇਰੇ ਚੋਂ ਤੇਜ਼ੀ ਨਾਲ ਨਿਕਲ ਰਹੀਆਂ ਹਨ ਤੇ ਇਹ ਗਿਆਨ ਪੁਰਾਣੇ ਲੋਕਾਂ ਦੇ ਨਾਲ ਹੀ ਕਬਰ ਵਿੱਚ ਦਫਨ ਹੋ ਰਿਹਾ ਹੈ । ਐਮੇਜਨ ਦਰਿਆ ਦੀ ਵਾਦੀ ਵਿੱਚ 500 ਸਾਲ ਪਹਿਲਾਂ 60 ਲੱਖ ਕਬਾਇਲੀ ਲੋਕ ਰਹਿੰਦੇ ਸਨ । ਅੱਜ ਸਿਰਫ ਦੋ ਲੱਖ ਕਬਾਇਲੀ ਬਾਸ਼ਿੰਦੇ ਹਨ । ਸਭ ਤੋਂ ਦੁਖਦਾਈ ਗੱਲ ਹੈ ਕਿ ਜਿੰਨਾਂ ਮੁਲਕਾਂ ਵਿੱਚ ਜੈਵਿਕ ਵੰਨਸੁਵੰਨਤਾ ਬਹੁਤ ਹੈ ਉਥੇ ਵੀ ਸਭ ਤੋਂ ਘੱਟ ਧਿਆਨ ਦਿੱਤਾ ਜਾ ਰਿਹਾ ਹੈ । ਉਥੇ ਹੀ ਮਾਹਿਰਾਂ ਦੀ ਘਾਟ ਹੈ । ਖੁਸ਼ਕਿਸਮਤੀ ਜਾਂ ਬਦਕਿਸਮਤੀ ਨਾਲ ਇਹ ਸਭ ਕੁਝ ਗਰਮ ਤੇ ਗਰੀਬ ਮੁਲਕਾਂ ਵਿੱਚ ਹੈ ।

3. ਸਰਕਾਰੀ ਪਾਲਸੀਆਂ ਦਾ ਦੋਸ਼ : ਖੇਤੀਬਾੜੀ ਅਤੇ ਤਜ਼ਾਰਤੀ ਜੰਗਲਾਤ ਨੂੰ ਵਧਾਉਣ ਲਈ ਕੀਤੀਆਂ ਸਰਕਾਰੀ ਪਹਿਲਕਦਮੀਆਂ ਜੈਵਿਕ ਵੰਨਸੁਵੰਨਤਾ ਲਈ ਖਤਰੇ ਦੀ ਘੰਟੀ ਹੁੰਦੀਆਂ ਹਨ । ਅਜਿਹੀਆਂ ਸੈਂਕੜੇ ਮਿਸਾਲਾਂ ਮਿਲਦੀਆਂ ਹਨ ਜਿੱਥੇ ਖੇਤੀਬਾੜੀ ਅਤੇ ਜੰਗਲਾਤ ਹੋਣ ਨਾਲ ਆਬਾਦਕਾਰਾਂ ਨੇ ਹਜ਼ਾਰਾਂ ਲੱਖਾਂ ਏਕੜਾਂ ਵਿੱਚ ਵੰਨਸੁਵੰਨਤਾ ਦਾ ਨਾਸ਼ ਕਰ ਦਿੱਤਾ ਹੈ । ਇੱਥੇ ਇਹ ਯਾਦ ਰਹੇ ਕਿ ਮੋਨੋਕਲਚਰ (ਅਧੁਨਿਕ ਖੇਤੀ) ਨੇ ਫਸਲੀ ਵੰਨਸੁਵੰਨਤਾ ਦੀ ਬਰਬਾਦੀ ਕਰ ਦਿੱਤੀ ਹੈ ਤੇ ਤਜ਼ਾਰਤੀ ਜੰਗਲਾਤ ਵੰਨਸੁਵੰਨੇ ਜੰਗਲਾਂ ਨੂੰ ਖਤਮ ਕਰ ਰਹੀ ਹੈ । ਪੰਜਾਬ ਇਸ ਦੀ ਇੱਕ ਉਮਦਾ ਮਿਸਾਲ ਹੈ । ਸਰਕਾਰਾਂ ਦੇ ਖਿਆਨ ਵਿੱਚ ਵੀ ਨਹੀਂ ਆਉਂਦਾ ਕਿ ਸਾਂਝੀ ਜ਼ਮੀਨ ਕਿਸੇ ਸਮੇਂ ਰਵਾਇਤੀ ਲੋਕਾਂ ਨੇ ਚਰਾਂਦਾਂ, ਜੰਗਲਾਂ, ਬੇਲਿਆਂ ਲਈ ਹੀ ਰੱਖੀ ਹੁੰਦੀ ਸੀ ਜਿਹੜੀ ਅੱਜ ਪੰਚਾਇਤ ਦੀ ਆਮਦਨ ਦਾ ਸੋਮਾ ਬਣ ਗਈ ਹੈ । ਭਾਵੇਂ ਇਸ ਨਾਲ ਪਿੰਡ ਦਾ ਕੁੱਝ ਨਹੀਂ ਸੰਵਰਦਾ ਪਰ ਵੰਨਸੁਵੰਨਤਾ ਦਾ ਕਬਾੜਾ ਜ਼ਰੂਰ ਤਿਆਰ ਹੋ ਗਿਆ ਹੈ ।

4. ਆਲਮੀ ਤਜ਼ਾਰਤ ਦੇ ਦੁਰ-ਪ੍ਰਭਾਵ : ਕੁੱਲ ਆਲਮੀ ਤਜ਼ਾਰਤ ਨੇ ਦੁਨੀਆਂ ਨੂੰ ਇੱਕ ਅਜਿਹੇ ਰਸਤੇ ਪਾ ਦਿੱਤਾ ਹੈ ਕਿ ਹੁਣ ਹਰ ਇਕ ਮੁਲਕ ਲਈ ਕਿਸੇ ਖਾਸ ਖਿੱਤੇ ਵਿੱਚ ਪ੍ਰਬੁੱਧ ਹੋਣਾ ਪੈ ਰਿਹਾ ਹੈ । ਸਪੈਸ਼ਲਾਈਜੇਸ਼ਨ ਦੇ ਇਸ ਦੌਰ ਨੇ ਮੋਨੋਕਲਚਰ ਨੂੰ ਬਹੁਤ ਉਤਸ਼ਾਹਿਤ ਕੀਤਾ ਹੈ । ਬਹੁਤੀਆਂ ਫਸਲਾਂ ਉਪਰ ਨਿਰਭਰਤਾ ਨੇ ਈਕੋਸਿਸਟਮ ਦੀ ਸਿਹਤ ਨੂੰ ਕਾਇਮ ਰੱਖਿਆ । ਅੱਜ ਦੁਨੀਆਂ ਦੇ ਬਹੁਤ ਸਾਰੇ ਮੁਲਕਾਂ ਵਿੱਚ ਛੋਟੇ ਕਿਸਾਨਾਂ ਨੂੰ ਪਾਸੇ ਕਰਕੇ ਜ਼ਰਾਇਤੀ ਕਾਰਪੋਰੇਸ਼ਨਾਂ ਆਪਣੇ ਜਾਲ ਫੈਲਾਅ ਰਹੀਆਂ ਹਨ । ਇਹ ਕਾਰਪੋਰੇਸ਼ਨ ਵਪਾਰਕ ਫਸਲਾਂ ਜਿਵੇਂ ਕਾਫੀ, ਚਾਹ, ਕੇਲਾ ਆਦਿ ਦੀ ਹਜ਼ਾਰਾਂ ਲੱਖਾਂ ਏਕੜਾਂ

ਉਪਰ ਖੇਤੀ ਕਰਵਾ ਰਹੀਆਂ ਹਨ। ਇਹ ਗਰਮ ਮੁਲਕਾਂ ਦੀਆਂ ਫਸਲਾਂ ਹਨ ਜਿੱਥੇ ਚੱਪੇ-ਚੱਪੇ ਉਪਰ ਵੰਨਸੁਵੰਨਤਾ ਦੀ ਭਰਮਾਰ ਸੀ। ਜਿਵੇਂ ਜਿਵੇਂ ਫਸਲਾਂ ਦੀ ਗਿਣਤੀ ਘਟਦੀ ਜਾਂਦੀ ਹੈ ਉਵੇਂ- ਉਵੇਂ ਈਕੋਸਿਸਟਮ ਨੂੰ ਸਹਾਇਤਾ ਕਰਨ ਵਾਲੇ ਤੱਤ. ਜਿਵੇਂ ਪੋਲੀਨੇਇਰਜ਼, ਬੀਜ ਖਿੰਡਾਉਣ ਵਾਲੇ, ਕੀਟ ਦੁਸ਼ਮਣ ਵਗੈਰਾ ਵੀ ਘਟਦੇ ਜਾਂਦੇ ਹਨ। ਨਤੀਜੇ ਵਜੋਂ ਸਥਾਨਕ ਉਪਜ ਤੇ ਸਥਾਨਕ ਮੰਡੀ ਵਾਲਾ ਹਿਸਾਬ ਗੜਬੜਾ ਗਿਆ ਹੈ ਅਤੇ ਇਸਦੇ ਨਾਲ ਹੀ ਸਥਾਨਕ ਗਿਆਨ ਵੀ ਲੋਪ ਹੋ ਰਿਹਾ ਹੈ।

5. ਵਸੀਲਿਆਂ ਦੀ ਵੰਡ ਵਿੱਚ ਬੇਇਨਸਾਫੀ : ਜਿਹੜੇ ਲੋਕ ਜ਼ਮੀਨੀ ਅਤੇ ਜੈਵਿਕ ਵਸੀਲਿਆਂ ਤੇ ਨਿਰਭਰ ਹੁੰਦੇ ਹਨ ਉਹ ਉਹਨਾਂ ਦੀ ਸਾਂਭ-ਸੰਭਾਲ ਅਤੇ ਬਰਕਰਾਰੀਅਤ ਲਈ ਵੀ ਜਵਾਬਦੇਹ ਹੁੰਦੇ ਹਨ। ਕਿਉਂਕਿ ਇਹ ਉਹਨਾਂ ਦੇ ਜੀਵਨ ਦਾ ਆਧਾਰ ਹੁੰਦਾ ਹੈ ਪ੍ਰੰਤੂ ਜਿਹਨਾਂ ਥਾਵਾਂ ਤੇ ਸਥਾਨਕ ਲੋਕਾਂ ਕੋਲ ਆਪਣੇ ਵਸੀਲਿਆਂ ਦਾ ਕੰਟਰੋਲ ਨਹੀਂ ਹੁੰਦਾ ਉਹ ਉਹਨਾਂ ਦੀ ਬਰਕਰਾਰੀਅਤ ਵੱਲੋਂ ਲਾਪਰਵਾਹ ਹੋ ਜਾਂਦੇ ਹਨ। ਵਸੀਲਿਆਂ ਦੀ ਵਰਤੋਂ ਕੌਣ ਕਰਦਾ ਹੈ ਤੇ ਫਾਇਦਾ ਕੌਣ ਲੈ ਜਾਂਦੇ ਹੈ, ਇਸ ਵਿੱਚ ਜਿੰਨਾਂ ਵੱਧ ਪਾੜਾ ਹੋਵੇਗਾ, ਵਸੀਲਿਆਂ ਵੱਲ ਅਲਗਰਜ਼ੀ ਉਨ੍ਹੀ ਵਧ ਜਾਵੇਗੀ। ਪੰਜਾਬ ਦੀ ਹੀ ਮਿਸਾਲ ਲੈ ਲਵੋ। ਪੰਜਾਬ ਦਾ ਕਿਸਾਨ ਜ਼ਮੀਨ ਉਪਰ ਸਿਰਫ ਕੰਮ ਕਰਦਾ ਹੈ। ਕੀ, ਕਦੋਂ ਤੇ ਕਿਵੇਂ ਬੀਜਣਾ ਹੈ, ਇਸਦਾ ਫੈਸਲਾ ਉਸਦੇ ਹੱਥ ਵਿੱਚ ਨਹੀਂ ਹੈ ਅਤੇ ਮੁਨਾਫੇ ਦਾ ਵੱਡਾ ਹਿੱਸਾ ਵੀ ਉਸਦੇ ਹੱਥ ਨਹੀਂ ਹੈ। ਔਰਤ-ਮਰਦ, ਗਰੀਬ-ਅਮੀਰ ਦੀ ਵਸੀਲਿਆਂ ਪ੍ਰਤਿ ਵੱਖਰੀ ਪਹੁੰਚ ਵਸੀਲਿਆਂ ਨਾਲੋਂ ਵਿਛੁੰਕੇ ਜਾਣ ਦਾ ਬਾਇਸ ਬਣਦੀ ਹੈ। ਆਲਮੀ ਪੱਧਰ ਤੇ ਵੀ ਇਹੀ ਹੋ ਰਿਹਾ ਹੈ। ਅਮੀਰ ਮੁਲਕ ਜਿੱਥੇ ਜੈਵਿਕ ਵਸੀਲੇ ਨਾ ਦੇ ਬਰਾਬਰ ਹਨ, ਗਰੀਬ ਮੁਲਕਾਂ ਦੇ ਵਸੀਲਿਆਂ ਨੂੰ ਕਾਬੂ ਕਰਦੇ ਹਨ। ਮਿਸਾਲ ਦੇ ਤੌਰ ਤੇ ਮੈਡਗਾਸਕਰ ਵਿਚ ਉਗਣ ਵਾਲੇ ਰੋਜ਼ੀ ਪੈਰੀਵਿੱਕਲ (ਸਦਾਬਹਾਰ) ਪੌਦੇ ਤੋਂ ਬਨਣ ਵਾਲੀ ਸ਼ਿਸ਼ੂ ਲਿਕੂਮੀਆ (ਬੱਚਿਆਂ 'ਚ ਖੂਨ ਦੀ ਕੈਂਸਰ) ਦੀ ਦਵਾਈ ਤੋਂ ਪੈਦਾ ਹੋਣ ਵਾਲੇ ਸਾਲਾਨਾ 10 ਕਰੋੜ ਡਾਲਰ ਵਿੱਚੋਂ ਇੱਕ ਪੈਸਾ ਵੀ ਮੈਡਗਾਸਕਰ ਨੂੰ ਨਹੀਂ ਮਿਲਿਆ।

6. ਜੈਵਿਕ ਵੰਨਸੁਵੰਨਤਾ ਦੀ ਕੀਮਤ ਦਾ ਅਨੁਮਾਨ ਲਾਉਣਾ : ਇਹ ਸੌਖਾ ਕੰਮ ਨਹੀਂ ਹੈ ਕਿਉਂਕਿ ਅਜੋਕੇ ਸਮਾਜ ਵਿੱਚ ਜਿੱਥੇ ਪੈਸਾ ਹਰ ਚੀਜ਼ ਦੀ ਮਿਣਤੀ ਦਾ ਪੈਮਾਨਾ ਹੈ, ਸਥਾਨਕ ਵੰਨਸੁਵੰਨਤਾ ਨੂੰ ਮਿਣਿਆ ਨਹੀਂ ਜਾ ਸਕਦਾ ਤੇ ਜਿਹੜੀ ਵਸਤੂ ਪੈਸੇ ਵਿੱਚ ਤਰਜਮਾ ਨਹੀਂ ਹੋ ਸਕਦੀ ਉਸਦੀ ਕੀਮਤ (ਅਹਿਮੀਅਤ) ਕਿਵੇਂ ਮਹਿਸੂਸ ਕੀਤੀ ਜਾ ਸਕਦੀ ਹੈ। ਇਹ ਸਿਰਫ ਸੂਝਵਾਨ ਤੇ ਬਾਜ਼ਮੀਰ ਲੋਕਾਂ ਦੀ ਹੀ ਜ਼ਿੰਮੇਵਾਰੀ ਬਣਦੀ ਹੁੰਦੀ ਹੈ ਕਿ ਉਹ ਉਸ ਅਣਮਿਣੇ ਖਜ਼ਾਨੇ ਦੀ ਰਾਖੀ ਲਈ ਢੰਗ-ਤਰੀਕੇ ਈਜਾਦ ਕਰਨ। ਪਰ ਇਕ ਗੱਲ ਪੱਕੀ ਹੈ ਕਿ ਜੈਵਿਕ ਵੰਨਸੁਵੰਨਤਾ ਦੀ ਕੀਮਤ ਲਾਭ ਹਿਤ ਪੈਸੇ ਵਿੱਚ ਭਾਵੇਂ ਨਾ ਮਿਣੀ ਜਾਵੇ ਪਰ ਇਸ ਤੋਂ ਹੋਣ ਵਾਲੇ ਨੁਕਸਾਨ ਦਾ ਖਮਿਆਜ਼ਾ ਗਰੀਬ ਲੋਕਾਂ, ਮੁਲਕਾਂ ਨੂੰ ਆਪਣੀਆਂ ਜ਼ਿੰਦਗੀਆਂ ਨਾਲ ਭਰਨਾ ਪੈ ਸਕਦਾ ਹੈ। ਮਿਸਾਲ ਦੇ ਤੌਰ 'ਤੇ ਉੜੀਸਾ ਵਿੱਚ ਸਰਿੰਪ ਪਾਲਣ ਲਈ ਬਣਾਏ ਸਮੁੰਦਰੀ ਤਲਾਬਾਂ ਨਾਲ ਉਥੋਂ ਦੇ ਤਟ ਉਪਰੋਂ ਪਾਣੀ ਵਾਲੇ ਸਦਾਬਹਾਰ ਜੰਗਲ ਤਬਾਹ ਹੋ ਗਏ ਅਤੇ ਸਥਾਨਕ ਲੋਕ ਇਹਨਾਂ ਜੰਗਲਾਂ ਤੋਂ ਪ੍ਰਾਪਤ ਹੋਣ ਵਾਲੇ ਆਹਾਰ, ਪ੍ਰੋਟੀਨ, ਲੱਕੜੀ-ਬਾਲਣ ਅਤੇ ਸਮੁੰਦਰੀ ਲਹਿਰਾਂ ਤੋਂ ਬਚਾਅ ਵੱਲੋਂ ਮਹਿਰੂਮ ਹੋ ਗਏ ਹਨ। ਅਤੇ ਹੁਣ ਹਰ ਸਾਲ ਭਿਆਨਕ ਸਮੁੰਦਰੀ ਤੂਫਾਨ (ਜਿਹਨਾਂ ਨੂੰ ਇਹ ਜੰਗਲ ਰੋਕਦੇ ਸਨ) ਹਰ ਸਾਲ ਹਜ਼ਾਰਾਂ ਝੌਂਪੜੀਆਂ ਡੁੱਬਕੇ ਤਬਾਹ ਹੋ ਜਾਂਦੀਆਂ ਹਨ।

ਸਰਕਾਰੀ ਰਜਿੰਦਰਾ ਕਾਲਜ ਬਠਿੰਡਾ

---

## Foreign Life Membership

Mr. Rajesh Kumar, 13th Floor, Flat A, 60-62, Yee Woo Street, Causeway Bay, Hong Kong

Mr.Navtej Singh Atwal, 9th Floor, Flat D, Full Hang Court, 108 Matauwai Road, Hung Hom Kawloon,Hong Kong

Mr. Jagtar Singh Gill, 3914 Hong Yap Houses, Tap Tung Estate, Tung Chung (N.T.), Hong Kong

Mr. Jagtar Singh Samadh Bhai, 3405, Sau Tai House, Fu Tai Estate, Tuen Mun (N.T.), Hong Kong.

Mr. Tarsem Singh 206, Ching Yi House, Tsz, Ching Estate, Tsz Wan Shan, Hong Kong.

Jasmel Singh Dhaliwal, 168 Hang Yiu House, Fu Heng Estate, Tai Po (N.T.), Hong Kong.

Dhaliwal Navjeet K.
54, PENNINGTON
PLACE, BRAMPTON,
ONT , L 65-557, TORANTO,
CANADA.

Note : The serial numbers of foreign life membership will be allotted lateron.

ਕਾਵਿ-ਵਿਅੰਗ

ਅਮਰਜੀਤ ਹਾਂਸ

ਅੰਧ-ਵਿਸ਼ਵਾਸ਼ਾਂ ਨੇ ਬੇੜਾ ਹੈ ਗਰਕ ਕੀਤਾ,
ਕਪਟੀ ਲੁੱਟ ਕੇ ਸਾਨੂੰ ਖਾਈ ਜਾਂਦੇ।
ਭੂਤ-ਚੁੜੇਲ ਮਸਾਣਾਂ ਦੀ ਗੱਲ ਕਰਕੇ,
ਦਸਾਂ-ਨਹੁੰਆਂ ਦੀ ਕਿਰਤ ਰੁਲਾਈ ਜਾਂਦੇ।
ਘਰ 'ਚ ਬਣੇ ਨਾ ਭਾਵੇਂ ਦਾਲ-ਭਾਜੀ,
ਮੁਰਗੇ ਬੋਤਲਾਂ ਰੋਜ਼ ਛੜਾਈ ਜਾਂਦੇ।
ਸੂਝ-ਬੂਝ ਨਾਲ ਤਰਕ ਦੀ ਗੱਲ ਕਰਕੇ,
ਤਰਕਸ਼ੀਲ ਹੁਣ ਗੇੜੇ ਖਵਾਈ ਜਾਂਦੇ।



ਜੀਵਨੀ :

# ਵਿਦਰੋਹੀ ਵਿਗਿਆਨੀ ਜੀਅਰਡੈਨੋ ਬਰੂਨੋ

ਸੁਬੋਧ ਮਹੰਤੀ

ਚਾਰ ਸੌ ਸਾਲ ਪਹਿਲਾਂ ਜੀਅਰਡੈਨੋ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਖੰਭੇ ਨਾਲ ਬੰਨਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ ਸੀ। ਬਹੁਤਿਆਂ ਦਾ ਵਿਚਾਰ ਹੈ ਕਿ ਬਰੂਨੋ, ਜੇ ਅਜੋਕੇ ਵਿਗਿਆਨ ਦਾ ਬਾਨੀ ਨਹੀਂ ਤਾਂ ਅਗਵਾਨੂੰ ਕਹਾਉਣ ਦਾ ਜ਼ਰੂਰ ਹੱਕਦਾਰ ਹੈ। ਉਹ ਉਨ੍ਹਾਂ ਪਹਿਲੇ ਦਾਰਸ਼ਨਿਕਾਂ ਵਿਚੋਂ ਇਕ ਸੀ ਜਿਨ੍ਹਾਂ ਨੇ ਵਿਗਿਆਨ ਤੇ ਦਾਰਸ਼ਨਿਕ ਮਸਲੇ ਦੇਸੀ ਭਾਸ਼ਾ 'ਚ ਬਹਿਸ ਅਧੀਨ ਲਿਆਂਦੇ। ਉਨ੍ਹਾਂ ਸਮਿਆਂ 'ਚ ਬੌਧਿਕ ਵਾਰਤਾਲਾਪ ਦੀ ਭਾਸ਼ਾ ਲਾਤੀਨੀ ਸੀ। ਇਸ ਤਰ੍ਹਾਂ ਬਰੂਨੋ ਨੂੰ ਵਿਗਿਆਨ ਦੇ ਮੁਢਲੇ ਲੋਕ-ਪ੍ਰਚਾਰਕਾਂ ਵਿਚ ਗਿਣਿਆ ਜਾ ਸਕਦਾ ਹੈ। ਬਰੂਨੋ ਦਾ ਨਾਂ ਉਨ੍ਹਾਂ ਮੁਢਲੇ ਵਿਗਿਆਨੀਆਂ ਵਿੱਚੋਂ ਇਕ ਉਭਰਵੀਂ ਮਿਸਾਲ ਵਜੋਂ ਲਿਆ ਜਾਂਦਾ ਹੈ ਜਿਨ੍ਹਾਂ ਨੇ 16ਵੀਂ ਤੇ 17ਵੀਂ ਸਦੀ ਦੌਰਾਨ ਧਾਰਮਿਕ ਸੱਤਾਧਾਰੀਆਂ ਹੱਥੋਂ ਭਾਰੀ ਤਸੀਹੇ ਝੱਲੇ।

ਬਰੂਨੋ ਦਾ ਜੀਵਨ-ਕਾਲ ਉਹ ਸਮਾਂ ਸੀ ਜਦ ਅਜੋਕਾ ਵਿਗਿਆਨ ਅਜੇ ਉਭਰ ਹੀ ਰਿਹਾ ਸੀ। ਉਹ ਇਕ ਜੋਸ਼ੀਲਾ ਜਨਤਕ-ਬੁਲਾਰਾ ਸੀ, ਗਰਮ-ਖਿਆਲੀ ਵਿਚਾਰਵਾਨ ਸੀ ਤੇ ਸੱਚਾ-ਸਿਦਕੀ ਸ਼ਰਧਾਲੂ ਸੀ। ਉਹ ਸਚਾਈ ਨੂੰ ਨਿਰਧਾਰਤ ਕਰਨ ਲਈ ਤਰਕ ਤੇ ਦਲੀਲ ਵਿਚ ਯਕੀਨ ਰਖਦਾ ਸੀ ਤੇ ਇਸਦੀ ਜ਼ੋਰਦਾਰ ਵਕਾਲਤ ਕਰਦਾ ਸੀ। ਉਸਨੇ 1591 'ਚ ਆਪਣੀ ਇਕ ਪੁਸਤਕ ਵਿਚ ਲਿਖਿਆ "ਜਿਹੜਾ ਵੀ ਦਾਰਸ਼ਨਿਕ ਬਣਨਾ ਚਾਹੁੰਦਾ ਹੈ, ਉਸਨੂੰ ਸਭ ਤੋਂ ਪਹਿਲਾਂ ਸਭਨਾ ਗੱਲਾਂ 'ਤੇ ਕਿੰਤੂ ਕਰਨਾ ਚਾਹੀਦਾ ਹੈ। ਉਸਨੂੰ ਕਿਸੇ ਵੀ ਵਾਦ-ਵਿਵਾਦ ਅੰਦਰ ਵੱਖ ਵੱਖ ਰਾਵਾਂ ਸੁਣਨ ਅਤੇ ਹੱਕ ਤੇ ਵਿਰੋਧ'ਚ ਦਿੱਤੀਆਂ ਦਲੀਲਾਂ ਉਪਰ ਵਿਚਾਰ ਕਰਨ ਤੋਂ ਬਿਨਾਂ ਆਪਣੀ ਪੱਕੀ ਰਾਇ (ਪੁਜੀਸ਼ਨ) ਨਹੀਂ ਬਣਾਉਣੀ ਚਾਹੀਦੀ। ਉਸਨੂੰ ਸਿਰਫ ਸੁਣੀ-ਸੁਣਾਈ ਗੱਲ 'ਤੇ ਭਰੋਸਾ ਕਰਕੇ ਜਾਂ ਬਹੁਗਿਣਤੀ ਦੀ ਰਾਇ ਦੇ ਆਧਾਰ 'ਤੇ ਜਾਂ ਬੋਲਣ ਵਾਲੇ ਦੀ ਉਮਰ, ਯੋਗਤਾ ਜਾਂ ਸ਼ੁਹਰਤ ਦੇ ਆਧਾਰ'ਤੇ ਕਦੇ ਵੀ ਆਪਣਾ ਮਨ ਨਹੀਂ ਬਣਾਉਣਾ ਚਾਹੀਦਾ ਸਗੋਂ ਉਸਨੂੰ ਇਕ ਜੀਵੰਤ ਸਿਧਾਂਤ ਦੀ ਸੇਧ ਅਨੁਸਾਰ ਚੱਲਣਾ ਚਾਹੀਦਾ ਹੈ ਜਿਹੜਾ ਹਕੀਕਤ ਤੇ ਸਚਾਈ ਨਾਲ ਮੇਲ ਖਾਂਦਾ ਹੋਵੇ ਤੇ ਤਰਕ ਦੀ ਕਸੌਟੀ ਤੇ ਖਰ੍ਹਾ ਉਤਰਦਾ ਹੋਵੇ।"

ਆਮ ਤੌਰ 'ਤੇ ਇਹ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਇਸ ਲਈ ਖੰਭੇ ਨਾਲ ਬੰਨਕੇ ਜਿਉਂਦੇ ਨੂੰ ਸਾੜਿਆ ਗਿਆ ਕਿ ਉਹ ਕਾਪਰਨੀਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ (Heliocentric Universe) ਦੇ ਵਿਚਾਰਾਂ ਦੀ ਵਕਾਲਤ ਕਰਦਾ ਸੀ ਤੇ ਉਹ ਅਨੰਤ ਵਸਦੇ ਸੰਸਾਰਾਂ 'ਚ ਯਕੀਨ ਰਖਦਾ ਸੀ। ਅੱਜ ਅਸੀਂ ਜਾਣਦੇ ਹਾਂ ਕਿ ਨਿਕੋਲਸ ਕਾਪਰਨੀਕਸ (1473-1543) ਤੋਂ ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਸਥਿਰ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਜਿਸ ਦੁਆਲੇ ਨਾ ਸਿਰਫ ਚੰਨ ਹੀ ਸਗੋਂ ਸੂਰਜ ਤੇ ਹੋਰ ਦੂਸਰੇ ਜਾਣੇ ਜਾਂਦੇ ਗ੍ਰਹਿ ਵੀ ਪੂਰਨ ਸਮਚੱਕਰ ਗਤੀ ਨਾਲ ਘੁੰਮਦੇ ਹਨ, ਚੱਕਰ ਲਾਉਂਦੇ ਹਨ। ਇਹ ਸੰਸਾਰ-ਜਗਤ ਪ੍ਰਿਥਵੀ ਕੇਂਦਰਕ ਬ੍ਰਹਿਮੰਡ (Geocentric Universe) ਵਜੋਂ ਜਾਣਿਆ ਜਾਂਦਾ ਸੀ। ਪ੍ਰਿਥਵੀ ਕੇਂਦਰਕ ਬ੍ਰਹਿਮੰਡ ਦਾ ਵਿਚਾਰ ਯੂਨਾਨ ਦੇ ਪਲੈਟੋ ਤੋਂ ਸ਼ੁਰੂ ਹੋਇਆ ਤੇ ਦੂਜੀ ਸਦੀ ਦੇ ਅਲੈਗਜ਼ੈਂਡਰੀਆ ਦੇ ਤਾਰਾ ਵਿਗਿਆਨੀ, ਗਣਿਤ ਵਿਗਿਆਨੀ ਤੇ ਭੂ-ਰੇਖਾ ਵਿਗਿਆਨੀ ਟਾਲਮੀ ਦੀ ਪੁਸਤਕ "ਐਲਮਗੈਸਟ" (Almgest) ਵਿਚ ਪੂਰਨ ਤੌਰ 'ਤੇ ਵਿਕਸਤ ਹੋਇਆ। ਇਹ ਕਾਪਰਨੀਕਸ ਹੀ ਸੀ ਜਿਸਨੇ ਇਹ ਇਨਕਲਾਬੀ ਮਨੌਤ ਪੇਸ਼ ਕੀਤੀ ਕਿ "ਇਸ ਨਵੇਂ ਸੰਸਾਰ-ਜਗਤ ਨੂੰ 'ਸੂਰਜੀ ਕੇਂਦਰਕ ਬ੍ਰਹਿਮੰਡ' ਵਜੋਂ ਜਾਣਿਆ ਜਾਣ ਲੱਗਿਆ" ਜਿਸ ਦੀ ਸਚਾਈ ਦੀ ਪੂਰਨ ਤੌਰ ਤੇ ਪੁਸ਼ਟੀ ਗਲੀਲੀਓ ਦੀਆਂ ਖੋਜਾਂ ਰਾਹੀਂ ਹੋਈ ਜਿਨ੍ਹਾਂ ਨੇ ਇਹ ਦਿਖਾਇਆ ਕਿ ਪ੍ਰਿਥਵੀ ਤਾਂ ਸੂਰਜ ਦੁਆਲੇ ਤੇ ਆਪਣੇ ਧੁਰੇ ਦੁਆਲੇ ਘੁੰਮਣ ਵਾਲੇ ਗ੍ਰਹਿਆਂ ਵਰਗਾ ਹੀ ਇਕ ਗ੍ਰਹਿ ਹੈ।

ਪਹਿਲਾਂ ਕਾਪਰਨੀਕਸ ਆਪਣੀ ਲਿਖਤ ਨੂੰ ਛਪਵਾਉਣ ਤੋਂ ਝਿਜਕਦਾ ਰਿਹਾ ਪਰ ਕਿਵੇਂ ਨਾ ਕਿਵੇਂ ਉਸਦੇ ਸ਼ਗਿਰਦ ਜਰਮਨ ਤਾਰਾ ਵਿਗਿਆਨੀ ਤੇ ਗਣਿਤ ਵਿਗਿਆਨੀ ਰਹਿਕਟੀਅਸ (1514-74) ਨੇ ਉਸਨੂੰ ਆਪਣੀ ਸੰਪੂਰਨ ਲਿਖਤ ਛਪਵਾਉਣ ਲਈ ਮਨਾ ਲਿਆ। ਇਸ ਤਰ੍ਹਾਂ ਉਸਦੀ ਮਹਾਨ ਲਿਖਤ 'ਅਕਾਸ਼ੀ ਪਿੰਡਾਂ ਦੇ ਚੱਕਰਾਂ ਬਾਰੇ' 1543 'ਚ ਉਸਦੀ ਮੌਤ ਵਾਲੇ ਮਹੀਨੇ 'ਚ ਜਾਕੇ ਛਪੀ।

ਜਿੱਥੇ ਗਲੀਲੀਓ ਦੇ ਮਾਮਲੇ 'ਚ ਸਾਨੂੰ ਵਿਸਥਾਰਤ ਦਸਤਾਵੇਜ਼ ਉਪਲਭਧ ਹਨ ਉਥੇ ਬਰੂਨੋ ਦੇ ਮਾਮਲੇ 'ਚ ਉਨ੍ਹਾਂ ਅਸਲ ਕਾਰਨਾਂ ਦੀ ਜਾਣਕਾਰੀ ਨਹੀਂ ਹੈ ਜਿਨ੍ਹਾਂ ਦੇ ਆਧਾਰ 'ਤੇ ਪਾਦਰੀਆਂ (ਚਰਚ) ਨੇ ਉਸਨੂੰ ਕਾਫਰ (ਨਾਸਤਿਕ)ਐਲਾਨਿਆ। ਇਹ ਕਿਹਾ ਜਾਂਦਾ ਹੈ ਕਿ ਉਸ ਸਮੇਂ ਦਾ ਰੀਕਾਰਡ ਗੁੰਮ ਹੋ ਗਿਆ ਹੈ। ਇਹ ਪੱਕੀ ਗੱਲ ਹੈ ਕਿ ਤਫਤੀਸ਼ੀ ਸੂਹੀਆਂ ਨੂੰ ਬਰੂਨੋ ਵਿਰੁੱਧ ਸ਼ਕਾਇਤ ਤੇ ਇਤਰਾਜ਼ ਅਧਿਆਤਮਕ ਖੇਤਰ ਸਬੰਧੀ ਹੀ ਸੀ ਕਿ ਉਸਨੇ ਚਰਚ ਦੇ ਅਧਿਆਤਮਕ ਸਿਧਾਂਤ (ਮੱਤ) ਦੀ ਦਾਰਸ਼ਨਿਕ ਬੁਨਿਆਦ 'ਤੇ ਭਰਪੂਰ ਸਿੱਧੀ ਚੋਟ ਮਾਰੀ ਹੈ। ਚਰਚ ਨੇ ਕਾਪਰਨੀਕਸ ਨੂੰ ਤਾਂ ਬਰੂਨੋ ਦੀ ਮੌਤ ਤੋਂ 15

ਸਾਲਾਂ ਬਾਅਦ ਜਾਕੇ ਦੋਸ਼ੀ ਠਹਿਰਾਇਆ । ਕਿਹਾ ਜਾਂਦਾ ਹੈ ਕਿ ਅਸਲ 'ਚ ਪੋਪ ਅਤੇ ਚਰਚ ਦਾ ਇਕ ਮੁਖੀ ਕਾਪਰਨੀਕਸ ਨੂੰ ਆਪਣੇ ਸੰਪੂਰਨ ਖਰੜੇ ਨੂੰ ਛਪਵਾਉਣ ਲਈ ਉਤਸ਼ਾਹਿਤ ਤੇ ਪ੍ਰੇਰਿਤ ਕਰਨ ਵਾਲਿਆਂ ਵਿਚ ਸ਼ਾਮਲ ਸਨ । ਸ਼ਾਇਦ ਇਸੇ ਕਰਕੇ ਕਾਪਰਨੀਕਸ ਨੇ ਆਪਣੀ ਉਹ ਪੁਸਤਕ ਦੀ ਪੋਪ ਪਾਲ-III ਦੇ ਨਾਂ ਸਮਰਪਿਤ ਕੀਤੀ ਸੀ । ਸੰਨ 1610'ਚ, ਅਸਲ 'ਚ ਕੋਈ ਵੀ ਤਾਰਾ-ਵਿਗਿਆਨੀ ਕਾਪਰਨੀਕਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ' ਦੇ ਸੰਸਾਰ-ਜਗਤ ਸਿਧਾਂਤ ਦੀ ਹਮਾਇਤ ਨਹੀਂ ਸੀ ਕਰਦਾ । ਸਥਿਤੀ ਤਾਂ ਸਿਰਫ ਉਦੋਂ ਬਦਲੀ ਜਦ ਗਲੀਲੀਓ ਨੇ ਸੰਨ 1610 'ਚ ਆਪਣੇ ਦੂਰਬੀਨੀ ਨਿਰੀਖਣ ਆਰੰਭ ਕੀਤੇ ਅਤੇ ਉਸਦੀਆਂ ਉਪਰੋ-ਥਲੀ ਹੋਈਆਂ ਖੋਜਾਂ ਨੇ ਦਿਖਾਇਆ ਕਿ ਕਿਸੇ ਸਮੇਂ ਕਾਪਰਨੀਕਸ ਦੇ ਓਪਰੇ-ਅਜੀਬ ਸਮਝੇ ਜਾਂਦੇ ਵਿਚਾਰ ਪਰੰਪਰਾਗਤ ਵਿਚਾਰਾਂ ਨਾਲੋਂ ਵੱਧ ਹਕੀਕੀ ਹੋ ਸਕਦੇ ਹਨ । ਬਰੂਨੋ ਦੀਆਂ ਲਿਖਤਾਂ 'ਚ ਭਾਵੇਂ ਅਸੀਂ ਕਾਪਰਨੀਕਸਵਾਦ ਦੀ ਵਕਾਲਤ ਕੀਤੀ ਗਈ ਦੇਖਦੇ ਹਾਂ । ਉਹ ਤਾਰਾ ਵਿਗਿਆਨੀ ਤਾਂ ਨਹੀਂ ਸੀ ਪਰ ਉਸਨੇ ਵਿਗਿਆਨ ਦੇ ਆਧਾਰ ਨੂੰ ਵਿਸ਼ਾਲ ਬਣਉਣ ਲਈ ਯਕੀਨਨ ਹੀ ਇਕ ਨਿਸ਼ਚਿਤ ਭੂਮਿਕਾ ਨਿਭਾਈ । ਉਸਨੇ ਪ੍ਰਾਕਿਰਤਕ ਵਿਗਿਆਨੀਆਂ ਤੇ ਦਾਰਸ਼ਨਿਕਾਂ ਨੂੰ ਕਾਪਰਨੀਕਸ ਦੇ ਸਿਧਾਂਤਾਂ ਦੀਆਂ ਦੂਰ-ਰਸ ਅਰਥ-ਸੰਭਾਵਨਾਵਾਂ ਪ੍ਰਤੀ ਸੋਚਣ ਲਈ ਮਜ਼ਬੂਰ ਕੀਤਾ ਜਿਸਨੇ ਅਜੋਕੇ ਵਿਗਿਆਨ ਦੇ ਬੂਹੇ 'ਤੇ ਦਸਤਕ ਦੇਣ 'ਚ ਮੱਦਦ ਕੀਤੀ । ਬਰੂਨੋ ਨੇ ਸਭ ਕਿਸਮ ਦੇ ਰੂੜ੍ਹੀਵਾਦ ਨੂੰ ਚੁਣੌਤੀ ਦਿੱਤੀ । ਭਾਵੇਂ ਉਸਨੇ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਦੁਸ਼ਮਣ ਤੇ ਵਿਰੋਧੀ ਮੁਲਕਾਂ ਅੰਦਰ ਇਧਰ-ਉਧਰ ਘੁੰਮ-ਫਿਰਕੇ ਗੁਜ਼ਾਰਿਆ ਫਿਰ ਵੀ ਉਸਨੇ 20 ਦੇ ਲਗਭਗ ਪੁਸਤਕਾਂ ਲਿਖੀਆਂ । ਉਹ ਵਿਚਾਰ-ਸ਼ੈਲੀ ਦੀ ਪ੍ਰਕ੍ਰਿਤੀ(Nature) ਵਿਚ ਦਿਲਚਸਪੀ ਰਖਦਾ ਸੀ ਤੇ ਉਸਨੂੰ ਇਕ ਮੋਢੀ ਸ਼ਬਦਾਰਥ-ਵਿਗਿਆਨੀ ਵੀ (Semantist) ਕਿਹਾ ਜਾ ਸਕਦਾ ਹੈ ।

ਬਰੂਨੋ ਦੇ ਬ੍ਰਹਿਮੰਡ-ਵਿਗਿਆਨ ਬਾਰੇ ਵਿਚਾਰ ਉਸਦੀਆਂ ਤਿੰਨ ਲਿਖਤਾਂ ਵਿਚ ਦਰਜ ਹਨ । ਉਹ ਹਨ (1) ਬੁਧਵਾਰੀ ਰਾਤਰੀ ਭੋਜਨ, (2) ਕਾਰਨ, ਸਿਧਾਂਤ ਤੇ ਏਕਤਾ ਬਾਰੇ ਅਤੇ (3) ਅਸੀਮ ਬ੍ਰਹਿਮੰਡ 'ਤੇ ਅਨੰਤ ਸੰਸਾਰਾਂ ਬਾਰੇ ।

'ਬੁਧਵਾਰੀ ਰਾਤਰੀ ਭੋਜਨ' ਵਿਚ ਬਰੂਨੋ ਨੇ ਕਾਪਰਨੀਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ' ਦੇ ਵਿਚਾਰਾਂ ਦੀ ਵਕਾਲਤ ਕੀਤੀ ਹੈ । ਇਹ ਇਕ ਘਰੇਲੂ ਰਾਤਰੀ ਭੋਜਨ ਦੀ ਕਹਾਣੀ ਹੈ ਜਿਥੇ ਬਰੂਨੋ ਅੰਗਰੇਜ਼ ਮਹਿਮਾਨਾਂ ਵਿਚਕਾਰ ਕਾਪਰਨੀਕਸ ਵਿਚਾਰਾਂ ਦਾ ਪ੍ਰਚਾਰ ਕਰਦਾ ਹੈ । ਮਹਿਮਾਨ ਇਸ ਨਵੇਂ ਤਾਰਾ ਵਿਗਿਆਨ 'ਤੇ ਖੁੱਲਕੇ ਹਸਦੇ ਹਨ ਤੇ ਮਖੌਲ ਉਡਾਂਉਂਦੇ ਹਨ ਜਿਹੜਾ ਕਿ ਅਰਸਤੂ ਦੀਆਂ ਸਿਖਿਆਵਾਂ ਦੇ ਉਲਟ ਹੈ ।

ਆਪਣੀ ਪੁਸਤਕ 'ਕਾਟਨ, ਸਿਧਾਂਤ ਤੇ ਏਕਤਾ' ਵਿਚ ਉਸਨੇ ਲਿਖਿਆ ਹੈ, "ਇਸ ਸਮੁੱਚੇ ਭੂ-ਮੰਡਲ ਦੀ, ਇਸ ਤਾਰੇ ਦੀ, ਕਿਉਂਕਿ ਨਾ ਮੌਤ ਤੇ ਨਾ ਹੀ ਤਬਾਹੀ ਹੋ ਸਕਦੀ ਹੈ ਅਤੇ ਵਿਨਾਸ਼ (annihilation) ਕੁਦਰਤ 'ਚ ਕਿਤੇ ਵੀ ਸੰਭਵ ਨਹੀਂ ਹੈ । ਇਸ ਲਈ ਇਹ ਭੂ-ਮੰਡਲ ਆਪਣੇ ਸਭ ਅੰਸ਼ਾਂ ਦੀ ਅਦਲਾ-ਬਦਲੀ ਤੇ ਰੂਪਾਂਤਰਣ ਰਾਹੀਂ ਸਮੇਂ ਸਿਰ ਆਪਣੇ ਆਪਨੂੰ ਨਵਿਆਉਂਦਾ ਰਹਿੰਦਾ ਹੈ । ਨਿਰੋਲ ਸੁਤੰਤਰ 'ਉਪਰ-ਹੇਠਾਂ' ਕੁਝ ਵੀ ਨਹੀਂ ਹੁੰਦਾ (ਜਿਵੇਂ ਕਿ ਅਰਸਤੂ ਦੀ ਸਿੱਖਿਆ ਪ੍ਰਚਲਤ ਸੀ)। ਸਗੋਂ ਕਿਸੇ ਵਸਤੂ ਦੀ ਸਥਿਤੀ ਦੂਸਰੀਆਂ ਵਸਤਾਂ ਦੀ ਸਥਿਤੀਆਂ ਦੇ ਤੁਲਨਾਤਮਕ ਹੀ ਹੁੰਦੀ ਹੈ । ਸਾਰੇ ਬ੍ਰਹਿਮੰਡ ਅੰਦਰ ਹਰ ਜਗ੍ਹਾ ਲਗਾਤਾਰ ਸਾਪੇਖ ਪਰੀਵਰਤਨ ਹੁੰਦਾ ਰਹਿੰਦਾ ਹੈ ਅਤੇ ਨਿਰੀਖਕ ਹਮੇਸ਼ਾਂ ਕੇਂਦਰ 'ਚ ਹੁੰਦਾ ਹੈ ।"

ਆਪਣੀ ਲਿਖਤ 'ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰਾਂ ਬਾਰੇ' ਵਿਚ ਬਰੂਨੋ ਨੇ ਦਲੀਲ ਦਿੱਤੀ ਹੈ ਕਿ ਬ੍ਰਹਿਮੰਡ ਅਸੀਮ ਹੈ, ਇਸ ਅੰਦਰ ਅਨੰਤ ਸੰਸਾਰ ਹਨ ਤੇ ਇਨ੍ਹਾਂ ਅਨੰਤ ਸੰਸਾਰਾਂ ਤੇ ਸੂਝਵਾਨ ਵਿਅਕਤੀਆਂ ਦੀ ਹੋਂਦ ਹੈ ।

ਬਰੂਨੋ ਇਟਲੀ ਅੰਦਰ ਨੇਪਲਜ਼ ਦੇ ਨੇੜੇ ਨੋਲਾ ਨਾਂ ਦੇ ਇਕ ਪਿੰਡ 'ਚ ਪੈਦਾ ਹੋਇਆ । ਉਹ ਜੀਓਵੈਨੀ ਬਰੂਨੋ ਨਾਂ ਦੇ ਇਕ ਫੌਜੀ ਦਾ ਪੁੱਤਰ ਸੀ । ਉਸਨੇ ਨੇਪਲਜ਼ 'ਚ ਸੇਂਟ ਡੋਮੀਨੀਕੋ ਦੇ ਮੱਤ 'ਚ ਦਾਖਲਾ ਲਿਆ । ਇਹ ਇਕ ਮਹਾਨ ਡੋਮੀਨੀਕਨ ਮੱਤ ਸੀ ਜਿਥੇ ਕਿਸੇ ਸਮੇਂ ਇਟਲੀਅਨ ਵਿਦਵਾਨ-ਦਾਰਸ਼ਨਿਕ ਤੇ ਅਧਿਆਤਮਵਾਦੀ ਸੇਂਟ ਥਾਮਸ ਏਕਨਜ਼ (1225-74) ਰਿਹਾ ਕਰਦਾ ਸੀ ਤੇ ਪੜਾਇਆ ਕਰਦਾ ਸੀ । ਬਰੂਨੋ ਸੇਂਟ ਡੋਮੀਨੀਕੋ ਦੇ ਮੱਤ 'ਚ ਸ਼ਾਮਲ ਹੋ ਗਿਆ ਤੇ ਉਸਦਾ ਨਾਂ ਜੀਓਰਡੈਨੋ ਪੈ ਗਿਆ । ਸੰਨ 1572 'ਚ ਉਸਨੂੰ ਪਾਦਰੀ ਨਿਯੁਕਤ ਕਰ ਦਿੱਤਾ ਗਿਆ ।

ਡੋਮੀਨੀਕਨ ਦੀ ਨੀਂਹ ਸੇਂਟ ਡੋਮੀਨੀਕ (1170-1220) ਨੇ ਰੱਖੀ ਸੀ ਅਤੇ ਇਹ ਰਸਮੀ ਤੌਰ 'ਤੇ ਇਟਲੀ 'ਚ ਬੋਲੋਗਨਾ ਵਿਖੇ 1220-21 'ਚ ਜਥੇਬੰਦ ਕੀਤਾ ਗਿਆ । ਇਸ ਮੱਤ ਦਾ ਮੁੱਖ ਉਦੇਸ਼ ਪ੍ਰਚਾਰ ਤੇ ਸਿੱਖਿਆ ਸੀ । ਇਸਦੇ ਪ੍ਰਚਾਰਕ ਤਫਤੀਸ਼ੀ ਸੂਹੀਏ ਪ੍ਰਣਾਲੀ ਅੰਦਰ ਰੂੜ੍ਹੀਵਾਦ ਦੇ ਪ੍ਰਮੁੱਖ ਮੁਦਈ ਸਨ ਅਤੇ 'ਨਵੇਂ ਸੰਸਾਰ' ਲਈ ਉਪਦੇਸ਼ਕਾਂ ਦੀ ਅਗਵਾਈ ਕਰਦੇ ਸਨ । ਤਫਤੀਸ਼ੀ ਸੂਹੀਏ ਪ੍ਰਣਾਲੀ ਰਸਮੀ ਤੌਰ 'ਤੇ ਪੋਪ ਗਰੈਗਰੀ ਦੁਆਰਾ 1231 'ਚ ਸਥਾਪਿਤ ਕੀਤੀ ਗਈ । ਇਸ ਦਾ ਮੰਤਵ ਵਧ ਰਹੇ ਨਾਸਤਿਕਤਾ ਦੇ ਖਤਰੇ ਦਾ ਮੁਕਾਬਲਾ ਕਰਨਾ ਸੀ । ਤਫਤੀਸ਼ੀ ਸੂਹੀਏ (Inquisitions) ਪੋਪ ਦੁਆਰਾ ਵਿਸ਼ੇਸ਼ ਤੌਰ 'ਤੇ ਨਿਯੁਕਤ ਕੀਤੇ ਜਾਂਦੇ ਸਨ ਤੇ ਉਨ੍ਹਾਂ ਦੇ ਹੱਥ 'ਚ ਕਾਫੀ ਤਾਕਤ ਹੁੰਦੀ ਸੀ । ਤਸ਼ੱਦਦ ਦੀ ਵਰਤੋਂ 1252 'ਚ ਜ਼ਾਇਜ਼ ਕਰਾਰ ਦੇ ਦਿੱਤੀ ਗਈ । ਮੁਕੱਦਮੇ ਗੁਪਤ ਤੌਰ 'ਤੇ ਚਲਾਏ ਜਾਂਦੇ



ਸਨ । ਜਿਹੜੇ ਆਪਣਾ ਦੋਸ਼ ਸਵੀਕਾਰ ਕਰ ਲੈਂਦੇ ਸਨ, ਤਫਤੀਸ਼ੀ ਸੂਹੀਏ ਉਨ੍ਹਾਂ ਤੋਂ ਪਸ਼ਚਾਤਾਪ ਕਰਵਾਉਂਦੇ ਸਨ ਤੇ ਮੁਆਫੀ ਮੰਗਵਾਉਂਦੇ ਸਨ ਅਤੇ ਜਿਹੜੇ ਆਪਣਾ ਦੋਸ਼ ਸਵੀਕਾਰ ਨਹੀਂ ਸੀ ਕਰਦੇ, ਉਨ੍ਹਾਂ ਨੂੰ ਕੈਦ 'ਚ ਡੱਕ ਦਿੱਤਾ ਜਾਂਦਾ ਸੀ ਤੇ ਜਿਉਂਦਿਆਂ ਨੂੰ ਸਾੜ ਦਿੱਤਾ ਜਾਂਦਾ ਸੀ ।

ਵਿਦਿਆਰਥੀ ਜੀਵਨ 'ਚ ਵੀ ਬਰੂਨੋ ਆਪਣੇ ਮੌਲਿਕ ਵਿਚਾਰਾਂ ਕਰਕੇ ਤੇ ਪਰੰਪਰਾਗਤ ਅਧਿਆਤਮਿਕ ਸਿਧਾਂਤਾਂ ਦੀ ਬੇਬਾਕ ਅਲੋਚਨਾ ਕਰਨ ਕਰਕੇ ਖਾਸਾ ਮਸ਼ਹੂਰ ਸੀ । 1576 'ਚ ਉਸਨੂੰ ਤਫਤੀਸ਼ੀ ਸੂਹੀਆਂ ਵੱਲੋਂ ਰਸਮੀ ਤੌਰ 'ਤੇ ਨਾਸਤਿਕਤਾ ਦਾ ਦੋਸ਼ੀ ਠਹਿਰਾਇਆ ਗਿਆ । ਉਹ ਗ੍ਰਿਫਤਾਰੀ ਤੋਂ ਬਚਣ ਲਈ ਨੇਪਲਜ਼ ਨੂੰ ਛੱਡਕੇ ਰੋਮ ਚਲਾ ਗਿਆ । ਪ੍ਰੰਤੂ ਉਸਦੇ ਵਿਚਾਰਾਂ 'ਚ ਕੋਈ ਪ੍ਰੀਵਰਤਨ ਨਾ ਆਇਆ । ਇਸ ਲਈ ਉਸਦੇ ਵਿਰੁੱਧ ਦੋਸ਼ ਮੁੜ ਨਵੇਂ ਸਿਰਿਓਂ ਮੜ੍ਹ ਦਿੱਤੇ ਗਏ । ਇਸ ਮੌਕੇ ਉਸਨੇ ਡੋਮੀਨੀਕੀਨ ਨਾਲੋਂ ਆਪਣਾ ਨਾਤਾ ਤੋੜ ਲਿਆ ਤੇ ਰੋਮ ਸ਼ਹਿਰ ਵੀ ਛੱਡ ਦਿੱਤਾ ।

ਬਰੂਨੋ ਇਟਲੀ, ਫਰਾਂਸ, ਇੰਗਲੈਂਡ ਤੇ ਜਰਮਨੀ ਸਾਰੇ ਘੁੰਮਿਆ । ਫਰਾਂਸ 'ਚ ਉਸਨੂੰ ਰਾਜਾ ਹੈਨਰੀ-III (1551-89) ਨੇ ਥਾਪਨਾ ਦਿੱਤੀ ਜਿਸਨੇ ਉਸਦੀ 'ਕਾਲਜ ਆਫ ਫਰਾਂਸ 'ਚ' ਨਿਯੁਕਤੀ ਕੀਤੀ । ਬਰੂਨੋ 1583 'ਚ ਲੰਡਨ ਪਹੁੰਚਿਆ ਤੇ ਉਥੇ ਤਿੰਨ ਸਾਲ ਤੱਕ ਰਿਹਾ । ਇੰਗਲੈਂਡ 'ਚ ਉਸਦੀ ਠਹਿਰ ਉਸਦੇ ਜੀਵਨ ਦੇ ਸਭ ਤੋਂ ਵੱਧ ਸਫਲ ਸਮਿਆਂ ਵਿਚੋਂ ਇਕ ਸੀ । ਇੰਗਲੈਂਡ ਵਿਚ ਉਸਨੇ ਪਹਿਲੀ ਵਾਰੀ ਆਪਣੇ ਦਾਰਸ਼ਨਿਕ ਵਿਚਾਰਾਂ ਦੀ ਵਿਸਥਾਰਤ ਵਿਆਖਿਆ ਵਾਲੀਆਂ ਤਿੰਨ ਪੁਸਤਕਾਂ ਇਟਲੀ ਭਾਸ਼ਾ ਵਿਚ ਲਿਖੀਆਂ । ਵਿਲੀਅਮ ਗਿਲਬਰਿਟ (1544-1603) ਅਤੇ ਥਾਮਸ ਹੈਰੀਅਟ (1560-1621) ਵਰਗੇ ਉਘੇ ਵਿਗਿਆਨੀ ਬਰੂਨੇ ਦੇ ਬ੍ਰਹਿਮੰਡੀ ਵਿਚਾਰਾਂ ਦੇ ਮੂਹਰਲੇ ਹਮਾਇਤੀ ਬਣ ਗਏ । ਵਿਲਬਰਟ, ਜਿਸਨੇ ਸੰਨ 1600 ਵਿਚ ਪਹਿਲੀ ਮਹਾਨ ਵਿਗਿਆਨਕ ਕਿਰਤ 'ਚੁੰਬਕ, ਚੁੰਬਕੀ ਵਸਤਾਂ ਤੇ ਮਹਾਨ ਧਰਮ-ਚੁੰਬਕ ਬਾਰੇ' ਛਪਵਾਈ, ਆਪਣੇ ਚੁੰਬਕੀ ਸਿਧਾਂਤਾਂ ਨੂੰ ਬਰੂਨੇ ਦੇ ਬ੍ਰਹਿਮੰਡੀ ਵਿਚਾਰਾਂ ਦੀ ਰੋਸ਼ਨੀ 'ਚ ਵਿਕਸਤ ਕਰਨਾ ਚਾਹੁੰਦਾ ਸੀ । ਇਹ ਪੱਕੀ ਗੱਲ ਹੈ ਕਿ ਗਿਲਬਰਟ ਦੀ ਉਕਤ ਪੁਸਤਕ ਨੇ, ਜਿਹੜੀ 300 ਸਾਲਾਂ ਤੱਕ ਚੁੰਬਕਾਂ ਬਾਰੇ ਮੁੱਖ ਸਰੋਤ-ਪੁਸਤਕ ਦੇ ਤੌਰ 'ਤੇ ਬਣੀ ਰਹੀ, ਵਿਗਿਆਨ ਦੇ 'ਨਵ-ਮਕਾਨਕੀ ਦ੍ਰਿਸ਼ਟੀਕੋਣ' ਦੇ ਉਗਮਣ'ਚ ਬਹੁਤ ਪ੍ਰਭਾਵਸ਼ਾਲੀ ਭੂਮਿਕਾ ਨਿਭਾਈ । ਉਘੇ ਗਣਿਤ ਵਿਗਿਆਨੀ ਤੇ ਤਾਰਾ-ਵਿਗਿਆਨੀ ਹੈਰੀਅਟ ਨੇ 1608 'ਚ ਬਰੂਨੋ ਦੇ ਅਸੀਮ-ਬ੍ਰਹਿਮੰਡੀ ਵਿਚਾਰ 'ਤੇ ਬਹਿਸ ਕਰਨ ਲਈ ਜੋਹਨ ਕੈਪਲਰ (1571-1630) ਨਾਲ ਖਤੋ-ਖਿਤਾਬ ਕੀਤਾ । ਇਹ ਜ਼ਿਕਰਯੋਗ ਹੈ ਕਿ ਹੈਰੀਅਟ ਨੇ ਪ੍ਰਯੋਗੀ ਤਾਰਾ ਵਿਗਿਆਨ 'ਚ ਗਿਣਨਯੋਗ ਯੋਗਦਾਨ ਪਾਇਆ । ਉਸਨੇ ਗਲੀਲੀਓ ਤੋਂ ਵੱਖਰੇ ਸੁਤੰਤਰ ਬ੍ਰਹਿਸਪਤ ਗ੍ਰਹਿ ਦੇ ਨਾਂ ਦੀ ਖੋਜ ਕੀਤੀ ।

1591 'ਚ ਬਰੂਨੋ ਜੁਆਨੇ-ਮੋਸੀਨੀਗੋ ਨਾਂ ਦੇ ਪਾਦਰੀ ਦੇ ਸੱਦੇ 'ਤੇ ਇਟਲੀ ਵਾਪਸ ਆ ਗਿਆ । ਕਿਸੇ ਨਾ ਕਿਸੇ ਤਰ੍ਹਾਂ ਮੋਸੀਨੀਗੋ ਨੇ ਉਸਨੂੰ ਵੀਨਸ 'ਚ ਤਫਤੀਸ਼ੀ ਸੂਹੀਆਂ ਅੱਗੇ ਦੋਸ਼ੀ ਠਹਿਰਾ ਦਿੱਤਾ ਅਤੇ ਬਰੂਨੋ ਨੂੰ 23 ਮਈ 1592 'ਚ ਗ੍ਰਿਫਤਾਰ ਕਰ ਲਿਆ ਗਿਆ । ਫਿਰ ਉਸਨੂੰ ਰੋਮ 'ਚ ਤਫਤੀਸ਼ੀ ਸੂਹੀਆਂ ਨੂੰ ਸੌਂਪ ਦਿੱਤਾ ਗਿਆ ਤੇ ਜੇਲ੍ਹ 'ਚ ਸੁੱਟ ਦਿੱਤਾ ਗਿਆ । ਸੱਤ ਸਾਲਾਂ ਦੇ ਮੁਕੱਦਮੇਂ ਤੋਂ ਬਾਅਦ ਤਫਤੀਸ਼ੀ ਸੂਹੀਆਂ ਨੇ 20 ਜਨਵਰੀ, 1600 ਨੂੰ ਆਪਣਾ ਫੈਸਲਾ ਸੁਣਾਇਆ ।

*ਘੋਰ ਤਸ਼ੱਦਦ ਦੇ ਬਾਵਜੂਦ ਅਤੇ ਇਹ ਜਾਣਦੇ ਹੋਏ ਵੀ ਕਿ ਉਸਨੂੰ ਜਿਉਂਦੇ ਨੂੰ ਸਾੜ ਦਿੱਤਾ ਜਾਵੇਗਾ, ਬਰੂਨੋ ਵੱਲੋਂ ਧਾਰਮਿਕ ਸੱਤਾਧਾਰੀਆਂ ਅੱਗੇ ਗੋਡੇ ਟੇਕਣ ਤੋਂ ਦਿੱਤਾ ਕੋਰਾ ਜਵਾਬ ਨਿਸ਼ਚੇ ਹੀ ਆਉਣ ਵਾਲੀਆਂ ਸਦੀਆਂ ਤੱਕ ਵਿਗਿਆਨੀਆਂ ਲਈ ਇਕ ਪ੍ਰੇਰਨਾ-ਸਰੋਤ ਬਣਿਆ ਰਹੇਗਾ । ਸਜ਼ਾ ਸੁਣਾਉਣ ਤੋਂ ਬਾਅਦ ਵੀ ਉਸਨੂੰ ਪਸ਼ਚਾਤਾਪ ਕਰਨ ਤੇ ਮੁਆਫੀ ਮੰਗਣ ਲਈ ਅੱਠ ਦਿਨ ਦਿੱਤੇ ਗਏ ਪ੍ਰੰਤੂ ਫਿਰ ਵੀ ਉਹ ਨਹੀਂ ਝੁਕਿਆ ।*

16 ਫਰਵਰੀ, 1600 ਨੂੰ ਬਰੂਨੋ ਨੂੰ ਰੋਮ ਵਿਚ ਖੰਭੇ ਨਾਲ ਬੰਨਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ । ਮਰਦੇ ਦਮ ਤੱਕ ਬਰੂਨੋ ਵਿਦਰੋਹੀ ਰਿਹਾ । ਤਫਤੀਸ਼ੀ ਸੂਹੀਆਂ ਵੱਲੋਂ ਸੁਣਾਈ ਗਈ ਸਜ਼ਾ ਨੂੰ ਸੁਣਕੇ ਉਸਨੇ ਕਿਹਾ "ਸੰਯੋਗ ਹੀ ਹੈ ਕਿ ਤੁਸੀਂ ਜਿਹੜੇ ਸਜ਼ਾ ਸੁਣਾ ਰਹੇ ਹੋ, ਸਜ਼ਾ ਕਬੂਲ ਕਰਨ ਵਾਲੇ ਨਾਲੋਂ ਜ਼ਿਆਦਾ ਡਰ ਰਹੇ ਹੋ ।"

1921'ਚ ਚਰਚ ਨੇ ਸਵੀਕਾਰ ਕੀਤਾ ਕਿ ਗਲੀਲੀਓ ਵਲੋਂ ਕਾਪਰਨੀਕਸ ਦੇ ਸਿਧਾਤਾਂ ਦੀ ਹਮਾਇਤ ਕਰਨੀ ਸਹੀ ਸੀ ਪਰੰਤੂ ਬਰੂਨੋ ਦੇ ਮਾਮਲੇ 'ਚ ਅਜਿਹਾ ਕੋਈ ਇਕਬਾਲ ਨਹੀਂ ਕੀਤਾ ਗਿਆ । ਉਸਦੀਆਂ ਲਿਖਤਾਂ ਅਜੇ ਵੀ ਪੋਪ-ਨਿਵਾਸ (Vatican) ਦੀ ਮਨਾਹੀ ਵਾਲੀ ਸੂਚੀ ਵਿਚ ਦਰਜ ਹਨ ।

ਅਨੁ : ਯਸ਼ਪਾਲ, 1645-40 ਬੀ,
ਚੰਡੀਗੜ੍ਹ ।

ਕੋਈ ਸ਼ੇਖ ਬਣ ਗਯਾ
ਕੋਈ ਬਨ ਗਿਆ ਬ੍ਰਾਹਮਣ
ਹਰ ਸ਼ਖਸ਼ ਆਦਮੀ ਥਾ
ਤੇਰੀ ਬੰਦਗੀ ਸੇ ਪਹਿਲੇ ।

# ਪਿੰਡ ਦੀ ਸੱਥ ਚੋਂ

ਐਸ. ਬਰਜਿੰਦਰ

ਸਰਜੀਤ : ਓ ਸਣਾ ਬਈ ਪਰਮਿੰਦਰ ਸਿੰਘਾਂ, ਆਜਾ ਬਹਿ ਜਾ, ਯਾਰ ਥੋੜੇ ਪ੍ਰਧਾਨ ਆਲ੍ਹਾ ਤਾਂ ਬੜਾ ਮਾੜਾ ਕੰਮ ਹੋਇਆ ! ਮੈਂ ਤਾਂ 'ਖਵਾਰ ਤੋਂ ਖਬਰ ਪੜੀ, ਸਾਲ੍ਹਾ ਮਨ ਨੂੰ ਯਕੀਨ ਜਿਹਾ ਨਾ ਆਵੇ ਬਈ ਉਹ ਐਸ ਤਰਾਂ ਕਿਵੇ 'ਚਲਾ ਗਿਆ' ! ਹੱਦ ਹੋ ਗਈ ਯਾਰ ਆਹ ਤਾਂ ! ਇਹ ਸਾਲ੍ਹੀ ਚੰਦਰੀ ਬਿਮਾਰੀ ਉਹਨੂੰ ਹੈ ਕਦੋਂ ਤੋਂ ਸੀ ?

ਪਰਮਿੰਦਰ : ਬਿਮਾਰੀ ਤਾਂ ਉਹਨੂੰ ਇਹ ਬੜੇ ਚਿਰ ਦੀ ਹੋਊਗੀ ਪਰ ਪਤਾ ਹੁਣੇ ਜਿਹੇ ਲੱਗਿਆ, ਉਦੋਂ ਤੱਕ ਬਿਮਾਰੀ ਇਲਾਜੋਂ ਬਾਹਰ ਹੋ ਚੁੱਕੀ ਸੀ। ਪਰਿਵਾਰ ਨੇ, ਸੰਗੀ-ਸਾਥੀਆਂ ਨੇ, ਡਾਕਟਰਾਂ ਨੇ ਬਹੁਤ ਕੋਸ਼ਿਸ਼ਾਂ ਕੀਤੀਆਂ ਪਰ ਸਭ ਬੇਅਰਥ ਗਈਆਂ ਤੇ ਕੁਸ਼ ਮਹੀਨਿਆਂ 'ਚ ਹੀ ਸਾਡੇ ਤੋਂ ਵਿਛੜ ਗਿਆ। ਉਸ ਦੀ ਮੌਤ ਨਾਲ ਸਮਾਜ ਨੂੰ ਤੇ ਪਰਿਵਾਰ ਨੂੰ ਬਹੁਤ ਵੱਡਾ ਘਾਟਾ ਪੈ ਗਿਆ। ਜਿਹੜਾ ਕਦੇ ਵੀ ਪੂਰਾ ਨਹੀਂ ਹੋ ਸਕਣਾ।

ਜਬਰ ਸਿੰਘ : ਓ ਕੀ ਗੱਲ ਹੋਗੀ ਪਾੜ੍ਹਿਆ ! ਕੀਹਦੀ ਮੌਤ ਹੋਗੀ ! ਸ਼ਕੀਰੀ 'ਚੋਂ ਸੀ ਕੋਈ, ਕਿ ਦੂਰੋਂ-ਨੇੜਿਓਂ !

ਪਰਮਿੰਦਰ : ਬਾਬਾ ਜੀ ਪ੍ਰਧਾਨ ਸੀ ਉਹ ਤਰਕਸ਼ੀਲ ਸੁਸਾਇਟੀ ਦਾ ਕ੍ਰਿਸ਼ਨ ਬਰਗਾੜੀ। ਰਹੀ ਗੱਲ ਸਕੀਰੀ ਜਾਂ ਦੂਰ-ਨੇੜੇ ਦੀ, ਉਹ ਤਾਂ ਸਭ ਦੇ ਨੇੜੇ ਦਾ ਹਰੇਕ ਨਾਲ ਸਕੀਰੀ ਰੱਖਣ ਵਾਲਾ ਬੰਦਾ ਸੀ। ਅੱਧੀ ਰਾਤ ਨੂੰ ਪਿੰਡ ਦਾ ਕੋਈ ਬੰਦਾ ਹਾਕ ਮਾਰਦਾ ਉਦੋਂ ਨਾਲ ਤੁਰ ਪੈਂਦਾ ਸੀ। ਹਰੇਕ ਦੇ ਦੁਖਦੇ-ਸੁਖਦੇ 'ਚ ਉਹ ਮੂਹਰੇ ਹੁੰਦਾ, ਪਿੰਡ ਦਾ ਕੋਈ ਸਾਂਝਾ ਕੰਮ ਹੋਵੇ ਉਹਦੀ ਰਾਇ ਜ਼ਰੂਰ ਲਈ ਜਾਂਦੀ ਸੀ। ਉਹ ਸਾਰੀ ਉਮਰ ਲੋਕਾਂ ਲਈ ਜੀਵਿਆ ਤੇ ਅਖੀਰ ਵੇਲੇ ਵੀ ਸਮਾਜ ਦੇ ਕੰਮ ਆਉਣ ਦੀ ਨਵੀਂ ਪਿਰਤ ਪਾ ਗਿਆ ਉਹ ਤਾਂ !

ਸੁਰਜੀਤ : ਇਹ ਵਾਕਿਆ ਹੀ ਨਵੀਂ ਪਿਰਤ ਐ ਜਬਰ ਸਿਆਂ, ਉਸ ਬੰਦੇ ਨੇ ਮਰਨ ਤੋਂ ਪਹਿਲਾਂ ਵਸੀਅਤ ਕੀਤੀ ਬਈ ਮੇਰੀ ਲਾਸ਼ ਦਾ ਸਸਕਾਰ ਨਾ ਕੀਤਾ ਜਾਵੇ ਤੇ ਨਾ ਹੀ ਕੋਈ ਧਾਰਮਿਕ ਰਸਮਾਂ ਦਾ ਅਡੰਬਰ ਰਚਿਆ ਜਾਵੇ ਬਲਕਿ ਮੇਰੀ ਲਾਸ਼ ਨੂੰ ਕਿਸੇ ਹਸਪਤਾਲ ਨੂੰ ਦਿੱਤਾ ਜਾਵੇ ਤਾਂ ਜੋ ਆਉਣ ਆਲ੍ਹੇ ਸਮੇਂ 'ਚ ਕੈਂਸਰ ਵਰਗੀ ਨਾ-ਮੁਰਾਦ ਬਿਮਾਰੀ ਦਾ ਇਲਾਜ ਲੱਭਣ 'ਚ ਸਹਾਇਕ ਹੋ ਸਕੇ ਬਈ ਬੜੀ ਵਿਗਿਆਨਕ ਗੱਲ ਕੀਤੀ ਐ, ਸ਼ੇਰ-ਦੂਲੇ ਨੇ।

ਜਬਰ ਸਿਘ : ਨਾ ਉਹਦੇ ਘਰ ਵਾਲਿਆਂ ਕੁਸ਼ ਨਾ ਕਿਹਾ। ਹੋਰ ਭੈਣ-ਭਾਈ, ਸਾਕ-ਸਕੀਰੀਆਂ ਆਲੇ ਵੀ ਤਾਂ ਆਏ ਹੋਣਗੇ, ਸੋ ਕਾਰ-ਵਿਹਾਰ ਕਰਨ ਆਲੇ ਹੁੰਦੇ ਐ। ਐਂ ਕਿਵੇਂ ਮੰਨਗੇ ਉਹ ! ਕਿਸੇ ਨੇ ਤਾਂ ਕੋਈ ਨਾ ਕੋਈ ਸਲਾਹ ਦਿੱਤੀਓ ਹੋਊ।

ਪਰਮਿੰਦਰ : ਬਾਬਾ ਜੀ ਗੱਲ ਇਹ ਐ ਬਈ ਉਹਦੇ ਆਵਦੇ ਪਰਿਵਾਰ ਤੇ ਸਾਕ-ਸਕੀਰੀਆਂ ਆਲਿਆਂ ਨੂੰ ਉਸਦੀ ਇਸ ਤਰਕਸ਼ੀਲ ਸੋਚ ਦਾ ਪਤਾ ਸੀ ਤੇ ਉਹ ਇਸ ਗੱਲ ਨੂੰ ਬੁਰਾ ਨਹੀਂ ਸਮਝਦੇ ਸੀ, ਨਾਲੇ ਉਂਝ ਵੀ ਮੌਤ ਮਗਰੋ ਸਰੀਰ ਦੇਸਾਰੇ ਅੰਗ ਆਪਾਂ ਅੱਗ 'ਚ ਸਾੜ ਹੀ ਦੇਣੇ ਹੁੰਦੇ ਆ ਤੇ ਜੇ ਭਲਾਂ ਸਰੀਰ ਦਾ ਕੋਈ ਅੰਗ ਕਿਸੇ ਹੋਰ ਲੋੜਵੰਦ ਦੇ ਲੱਗ ਜਾਵੇ ਤਾਂ ਕਿੰਨੀ ਵਧੀਆ ਗੱਲ ਐ ਤੇ ਉਸ ਬੰਦੇ ਦੀ ਤਾਂ ਇਹ ਸੋਚ ਸੀ ਕਿ ਮੈਂ ਜਿਉਂਦੇ ਜੀ ਤਾਂ ਲੋਕਾਂ ਲਈ ਕੰਮ ਕਰਦਾ ਹੀ ਰਿਹਾਂ ਤੇ ਮਰਨ ਤੋਂ ਬਾਅਦ ਵੀ ਕਿਸੇ ਦੇ ਕੰਮ ਆ ਸਕਾਂ ਤਾਂ ਇਹ ਬਹੁਤ ਵਧੀਆ ਗੱਲ ਹੋਊ। ਹੋਰ ਵੀ ਬਹੁਤ ਸਾਰੇ ਤਰਕਸ਼ੀਲ ਮੈਂਬਰਾਂ ਨੇ ਮਰਨ ਤੋਂ ਬਾਅਦ ਆਵਦਾ ਸਰੀਰ ਦਾਨ ਕਰਨ ਬਾਰੇ ਫਾਰਮ ਭਰ ਕੇ ਵਸੀਅਤ ਕਰਵਾਈ ਹੋਈ ਐ, ਮੈਂ ਤਾਂ ਕਹਿੰਨਾ ਇਹ ਸਮਾਜ ਲਈ ਬਹੁਤ ਕੁਰਬਾਨੀ ਐ।

ਸੁਰਜੀਤ : 'ਕੇਰਾਂ ਮੈਂ ਉਹਦੀਆਂ ਗੱਲਾਂ ਸੁਣੀਆਂ ਸੀ ਮੇਲੇ 'ਚ। ਬੁਰਜ ਥਰੋੜ ਪਿੰਡ ਦੇ ਨੌਜਵਾਨ ਮੁੰਡਿਆਂ ਨੇ ਤਰਕਸ਼ੀਲ ਮੇਲਾ ਕਰਵਾਇਆ ਸੀ। ਬੜੇ ਸੋਹਣੇ ਨਾਟਕ ਕਰਕੇ ਦਿਖਾਏ ਬਈ ਕਿਵੇਂ ਸਾਧ-ਸੰਤ ਭੋਲੇ-ਭਾਲੇ ਲੋਕਾਂ ਦੀ ਲੁੱਟ ਕਰਦੇ ਆ। ਨਾਟਕਾਂ ਤੋਂ ਮਗਰੋਂ ਫਿਰ ਇਹਨੇ, ਕ੍ਰਿਸ਼ਨ ਬਰਗਾੜੀ ਨੇ ਘੰਟਾ-ਡੂਢ ਘੰਟਾ ਲੋਕਾਂ ਨੂੰ ਬਹੁਤ ਵਧੀਆਂ ਗੱਲਬਾਤਾਂ ਸਣਾਈਆਂ ਤੇ ਦੱਸਿਆ ਬਈ ਭੂਤ-ਪ੍ਰੇਤ ਕੀ ਹੁੰਦੇ ਆ, ਘਰਾਂ 'ਚ ਜਾਂ ਸਾਡੇ ਆਸੇ-ਪਾਸੇ ਕਿਵੇਂ ਘਰ 'ਚ ਪਈ ਬੰਦ ਪੇਟੀ 'ਚ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਐ, ਖ਼ੂਨ ਦੇ ਛਿੱਟੇ ਕਿਵੇਂ ਡਿਗਦੇ ਆ। ਮੈਂ ਆਹਨਾਂ ਮੇਰੀਆਂ ਤਾਂ ਅੱਖਾਂ ਖੁੱਲਗੀਆਂ ਕਿ ਫਿਰ ਆਉਂਦੀ ਆਰੀ ਮੈਂ ਮੇਲੇ ਤੋ ਇਕ ਕਿਤਾਬ ਲੈ ਕੇ ਆਇਆ। ਪਹਿਲਾਂ ਆਪ ਪੜੀ ਤੇ ਫਿਰ ਜੁਆਕਾਂ ਨੂੰ ਵੀ ਪੜਾਈ। ਬਹੁਤ ਵਧੀਆਂ ਬੰਦਾ ਸੀ ਵਿਚਾਰਾ। ਉਹਦੀ ਸਮਾਜ ਨੂੰ ਹਜੇ ਬਹੁਤ ਲੋੜ ਸੀ, ਐਹੋ ਜਿਹੇ ਆਗੂ ਬੰਦੇ ਲੋਕਾਂ ਨੂੰ ਵਾਰ-ਵਾਰ ਨਹੀਂ ਮਿਲਣੇ। ਬਹੁਤ ਹੀ ਮਾੜਾ ਕੰਮ ਹੋਇਆ ! ਬੇਹੱਦ ਮਾੜਾ !

ਜਬਰ ਸਿੰਘ : ਓ ਬਿਮਾਰੀ ਤਾਂ ਸੁਰਜੀਤ ਸਿਆਂ ਬਹਾਨਾ ਬਣਨਾ ਸੀ, ਜਿੰਨੀ ਲਿਖੀ ਸੀ ਓਨੀ ਭੋਗ ਗਿਆ। ਆਪਾਂ ਮਗਰੋਂ ਐਂਵੇ ਗੱਲਾਂ ਕਰੀ ਜਾਨੇ ਆਂ। ਇਹ ਜੰਮਣਾ-ਮਰਨਾ ਬੰਦੇ ਹੱਥ ਹੋਵੇ ਤਾਂ ਬਸ ਫਿਰ ਤਾਂ ਸਰ ਗਿਆ। ਨਾਲੇ ਤਰਕਸ਼ੀਲ ਤਾਂ ਰੱਬ-ਰੁੱਬ ਨੂੰ



ਉਈਂ ਨੀ ਮੰਨਦੇ। ਖਬਰੇ ਦੇਵੀ-ਦਿਓਤੇ ਦੀ ਹਾਅ ਲੱਗਗੀ ਹੋਵੇ ਬਿਨਾਂ ਗੱਲ ਐਵੇ ਦਿਨ-ਰਾਤ ਦੇਵੀ-ਦੇਵਤਿਆਂ ਦੀ ਨਿੰਦਿਆ ਕਰਨੀ ਚੰਗੀ ਨਹੀਂ ਹੁੰਦੀ।

ਪਰਮਿੰਦਰ : ਬਾਬਾ ਜੀ ਗੁੱਸਾ ਨਾ ਕਰਿਆ ਜੇ, ਥੋਡੀ ਸੋਚ ਤੇ ਸਾਡੀ ਸੋਚ 'ਚ ਜ਼ਮੀਨ ਅਸਮਾਨ ਦਾ ਫਰਕ ਐ, ਹੁਣ ਸਾਰੀ ਉਮਰ ਤੁਸੀਂ ਪੈਲੀਆਂ ਨਾਲ ਮੱਥਾ ਮਾਰਿਆ, ਬਾਹਰ-ਅੰਦਰ ਬਹੁਤ ਘੱਟ ਨਿਕਲੇ ਹੋਵੋਗੇ, ਪੜੇ ਤੁਸੀਂ ਨੀਂ, ਤੇ ਐਸ ਉਮਰ 'ਚ ਵੀ ਐਥੇ ਸੱਥ'ਚ ਤਾਸ਼ ਕੁੱਟਣ ਤੋਂ ਬਿਨਾ ਕੰਮ ਕੋਈ ਨਹੀਂ, ਇਸ ਕਰਕੇ ਤੁਸੀਂ ਨਵੀਂ ਦੁਨੀਆਂ, ਨਵੇਂ ਵਿਚਾਰਾਂ ਬਾਰੇ ਜਾਣਦੇ ਨੀਂ। ਰਹੀ ਗੱਲ ਜੰਮਣ-ਮਰਨ ਦੀ, ਇਸਤੇ ਵੀ ਬਹੁਤ ਹੱਦ ਤੱਕ ਤਾਂ ਮਨੁੱਖ ਦਾ ਹੀ ਕਾਬੂ ਐ ਤੇ ਇਹ ਦੇਵੀ-ਦੇਵਤੇ ਨਾਂ ਤਾਂ ਕਿਸੇ ਦੇ ਜਨਮ 'ਚ ਤੇ ਨਾਂ ਹੀ ਮਰਨ 'ਚ ਕੋਈ ਲੱਤ ਅੜਾ ਸਕਦੇ ਆ। ਇਹੀ ਹੋਕਾ ਦਿਨ-ਰਾਤ ਕ੍ਰਿਸ਼ਨ ਬਰਗਾੜੀ ਦਿੰਦਾ ਰਿਹਾ ਕਿ ਲੋਕੋ ਜਾਗੋ, ਚੰਗੀ ਵਿਗਿਆਨਕ ਸੋਚ ਅਪਣਾਓ, ਆਪਣਾ ਆਲਾ-ਦੁਆਲਾ ਅੰਧ-ਵਿਸ਼ਵਾਸ਼ਾ ਤੋ ਮੁਕਤ ਕਰਾਓ ਤੇ ਚੰਗਾ ਸਮਾਜ ਸਿਰਜਣ ਲਈ ਦਿਨ-ਰਾਤ ਉਹ ਮੇਲੇ-ਸੈਮੀਨਾਰ, ਵਰਕਸ਼ਾਪਾਂ ਤੇ ਟਰੇਨਿੰਗ ਕੈਂਪ ਲਾਉਂਦਾ ਰਹਿੰਦਾ, ਬੱਤੀ ਵਾਰ ਉਹਨੇ ਖੂਨਦਾਨ ਕੀਤਾ, ਪਿੰਡ 'ਚ ਵੱਡਾ ਸਕੂਲ ਬਣਾਇਆ, ਕੀ-ਕੀ ਕੰਮ ਗਿਣਾਈਏ ਉਹਦੇ, ਉਹ ਤਾਂ ਆਵਦੀ ਸਾਰੀ ਜ਼ਿੰਦਗੀ ਲੋਕਾਂ ਦੇ ਲੇਖੇ ਲਾ ਗਿਆ ਆਪਣੇ ਆਗੂੰ ਜੋੜ-ਜੜਾਈਆਂ ਦੇ ਚੱਕਰ 'ਚ ਨਹੀਂ ਪਿਆ ਉਹ।

ਸੁਰਜੀਤ : ਆਹ ਦੇਵੀ-ਦੇਵਤਿਆਂ ਆਲੀ ਗੱਲ ਵੀ ਨਿਰੀ ਛਕਵੰਜ ਐ ਜਬਰ ਸਿਆਂ, ਜਿੰਨਾ ਮਰਜੀ ਪਾਠ ਪੜੀ ਜਾਓ, ਨਾਮ ਜਪੋ, ਮੰਦਰਾਂ 'ਚ ਮੱਥੇ ਰਗੜੋ ਇਹਨਾਂ ਨਾਲ ਨਾ ਤਾਂ ਉਮਰ ਵਧਦੀ ਐ ਤੇ ਨਾ ਹੀ ਘਟਦੀ ਐ। ਇਹ ਤਾਂ ਬੰਦੇ ਦੇ ਸਰੀਰ ਦੇ ਅੰਦਰਲੇ ਸਿਸਟਮ'ਚ ਇੰਜਣ ਆਗੂੰ ਜਦੋ ਕੋਈ ਨੁਕਸ ਪੈਜੇ ਰੁਕ ਜਾਂਦੈ ਤੇ ਬੰਦਾ ਖਤਮ। ਨਾਲੇ ਜੇ ਪਾਠ ਕਰਨ ਨਾਲ, ਮੱਥੇ ਰਗੜਨ ਨਾਲ ਹੀ ਜਿੰਦਗੀਆਂ ਬਚਦੀਆਂ ਹੋਣ ਤਾਂ ਐਡੇ ਵੱਡੇ-ਵੱਡੇ ਹਸਪਤਾਲਾਂ ਦੀ ਕੀ ਲੋੜ ਸੀ ਫਿਰ।

ਪਰਮਿੰਦਰ : ਨਾਲੇ ਮੌਤ, ਮੌਤ 'ਚ ਵੀ ਫਰਕ ਹੁੰਦੈ ਬਾਬਾ ਜੀ। ਮਨੁੱਖ ਜਨਮ ਲੈਂਦਾ, ਵੱਡਾ ਹੁੰਦਾ, ਪੜਦਾ-ਲਿਖਦਾ, ਵਿਆਹ ਹੋ ਜਾਂਦੈ, ਬਾਲ-ਬੱਚੇ ਹੋ ਜਾਂਦੇ ਆ ਫਿਰ ਉਨਾਂ ਦਾ ਵਿਆਹ ਤੇ ਏਸੇ ਕਬੀਲਦਾਰੀ ਦੇ ਕੋਹਲੂ-ਗੇੜ 'ਚ ਪਿਆ ਬੰਦਾ ਮਰ ਜਾਂਦਾ। ਲੋਕ ਮੂੰਹ-ਮੁਲਾਹਜਾ ਰੱਖਣ ਲਈ ਦੋ-ਚਾਰ ਦਿਨ ਹਮਦਰਦੀ ਦਿਖਾਉਂਦੇ ਹਨ। ਘਰ-ਪਰਿਵਾਰ ਵੀ ਹਫਤਾ-ਦਸਾਂ ਦਿਨ 'ਚ ਭੁੱਲ-ਭਲਾ ਜਾਂਦੇ ਹਨ ਤੇ ਫਿਰ ਜਿੰਦਗੀ ਦੇ ਗੇੜ 'ਚ ਪੈ ਜਾਂਦੇ ਹਨ ਤੇ ਦੂਜੇ ਪਾਸੇ ਉਹ ਲੋਕ ਹਨ ਜਿੰਨਾ ਦੇ ਕੰਮਾਂ ਨੂੰ ਲੋਕ ਸਦਾ ਯਾਦ ਰਖਦੇ ਹਨ। ਜਿੰਨਾ ਨੇ ਜਿੰਦਗੀ ਨੂੰ ਖਾ-ਪੀ ਕੇ ਉਮਰ ਭੋਗਕੇ ਜਾਣ ਦੀ ਬਜਾਏ ਜਿਉਂਦੇ ਜੀਅ ਮਨੁੱਖਤਾ ਦੇ ਭਲੇ ਲਈ ਕੰਮ ਕਰਨ ਦਾ ਬੀੜਾ ਚੁੱਕਿਆ ਹੁੰਦੈ, ਜਿੰਨਾ ਨੇ ਅਗਿਆਨਤਾ ਦੇ ਕਾਲੇ ਹਨੇਰਿਆਂ ਨੂੰ ਖਤਮ ਕਰਨ ਦਾ ਪ੍ਰਣ ਕੀਤਾ ਹੁੰਦੈ ਉਹ ਸਦਾ ਲੋਕਾਂ ਦੇ ਦਿਲਾਂ ਤੇ ਰਾਜ ਕਰਦੇ ਨੇ। ਭਗਤ ਸਿੰਘ, ਊਧਮ ਸਿੰਘ ਕੋਈ ਸਾਡੇ ਤਾਏ ਦੇ ਪੁੱਤ ਨਹੀਂ ਸੀ ਪਰ ਅਸੀਂ ਉਨਾਂ ਨੂੰ ਫਿਰ ਵੀ ਯਾਦ ਕਰਦੇ ਹਾਂ। ਸਿਰਫ ਉਹਨਾਂ ਦੇ ਇਨਕਲਾਬੀ ਤੇ ਵਿਗਿਆਨਕ ਵਿਚਾਰਾਂ ਕਰਕੇ ਯਾਦ ਕਰਦੇ ਹਾਂ। ਜਿਸ ਦਿਨ ਕ੍ਰਿਸ਼ਨ ਬਰਗਾੜੀ ਦੀ ਮ੍ਰਿਤਕ ਦੇਹ ਨੂੰ ਸੀ. ਐਮ. ਸੀ. ਲੁਧਿਆਣੇ ਦਾਨ ਕਰਨ ਲਈ ਤੋਰਿਆ ਉਸ ਦਿਨ ਹਰ ਅੱਖ ਭਰ-ਭਰ ਕੇ ਰੋਈ, ਐਹੋ-ਜਿਹਾ ਸੀ ਕ੍ਰਿਸ਼ਨ ਬਰਗਾੜੀ।

ਜਬਰ ਸਿੰਘ : ਸੁਰਜੀਤ ਸਿੰਘਾ ਐਹੋ ਜਿਹੇ ਬੰਦੇ ਤਾਂ ਫਿਰ ਸਿੱਧੇ ਸੁਰਗਾਂ 'ਚ ਜਾਣਗੇ, ਐਹੋ ਜਿਹੇ ਬੰਦੇ ਨੂੰ ਤਾਂ ਧਰਮਰਾਜ ਆਪ ਲੈਣ ਆਇਆ ਹੋਊ।

ਪਰਮਿੰਦਰ : ਕਰਤੀ ਨਾਂ ਬਾਬਾ ਜੀ ਓਹੀ ਗੱਲ ਅਖੇ 'ਸਾਰੀ ਰਾਤ ਰੋਈ ਤੇ ਮਰਿਆ ਕੋਈ ਵੀ ਨਹੀਂ' ਓ ਬਾਬਾ ਜੀ ਘੰਟੇ ਦਾ ਇਹੀ ਤਾਂ ਮੱਥਾ ਮਾਰੀ ਜਾਨੇ ਆਂ ਬਈ ਉਪਰ ਕੋਈ ਸੁਰਗ-ਨਰਕ ਨਹੀਂ। ਐਸੇ ਅੰਧਵਿਸ਼ਵਾਸ਼ੀ ਸਮਾਜ ਨੂੰ ਸੁਧਾਰਨ ਨਾਲ ਹੀ ਦੁਨੀਆਂ ਤੇ ਸੁਰਗ ਸਿਰਜਿਆ ਜਾ ਸਕਦੈ, ਨਰਕ 'ਚ ਤਾਂ ਆਪਾਂ ਰਹਿ ਹੀ ਰਹੇ ਹਾਂ। ਜਦੋਂ ਬੰਦੇ ਨੂੰ ਸਾਹ ਨਾ ਆਇਆ ਕਹਾਣੀ ਖਤਮ ਬਸ ਕੋਈ ਧਰਮਰਾਜ ਨੀ ਉਪਰ, ਨਾ ਹੀ ਕੋਈ ਉਪਰੋਂ ਯਮਦੂਤ ਭੇਜਦਾ ਇਹ ਤਾਂ ਚਲਾਕ ਲੋਕਾਂ ਨੇ ਗੱਲਾਂ ਘੜੀਆਂ ਸਾਰੀਆਂ। ਬਰਗਾੜੀ ਲੁਧਿਆਣੇ ਹਸਪਤਾਲ ਦਾਖਲ ਸੀ, ਆਪਣੇ ਨਾਲ ਦੇ ਮਰੀਜਾਂ ਨੂੰ (ਉਹਨਾਂ ਨੂੰ ਵੀ ਕੈਂਸਰ ਸੀ) ਹਰ ਵੇਲੇ ਹੱਥਾਂ 'ਚ ਗੁਟਕੇ ਫੜੀ ਵੇਖ ਕੇ ਬੜਾ ਹੱਸਦਾ, ਭਲਾਂ ਪੁੱਛਣ ਆਲ੍ਹਾ ਹੋਵੇ ਕੈਂਸਰ ਵਰਗੀ ਬਿਮਾਰੀ ਦਾ ਇਲਾਜ ਜਦੋਂ ਡਾਕਟਰਾਂ ਕੋਲ ਵੀ ਨਹੀ ਤਾਂ ਭਲਾ ਗੁਟਕਾ ਕਿਵੇਂ ਠੀਕ ਕਰਦੂ ? ਇਹ ਤਾਂ ਬਿੱਲੀ ਵੇਖ ਕੇ ਕਬੂਤਰ ਵੱਲੋਂ ਅੱਖਾਂ ਮੀਚਣ ਵਾਲੀ ਗੱਲ ਆਗੂੰ ਐ।

ਸੁਰਜੀਤ : ਜਬਰ ਸਿੰਘਾ ਏਹਨਾਂ ਤਰਕਸ਼ੀਲਾਂ ਦੇ ਕੰਮ ਤਾਂ ਬਾਹਲ੍ਹੇ ਆ। ਇਹਨਾਂ ਨੇ ਪਾਠ ਦਾ ਭੋਗ-ਭਾਗ ਨੀਂ ਪਾਇਆ। ਸ਼ਰਧਾਜਲੀ ਸਮਾਗਮ ਹੀ ਕੀਤਾ ਬੱਸ। ਆਪਣੇ ਐਵੇਂ ਮਰਨੇ ਤੇ ਵੀ ਪਾਠੀ ਸਿੰਘਾਂ ਨੂੰ ਦਾਨ-ਦਕਸ਼ਣਾ ਦੇਣੀ ਪੈਂਦੀ ਐ ਹੋਰ ਕੱਠ-ਵੱਠ ਕਰਨੇ ਪੈਂਦੇ ਆ, ਕੁਲ-ਮਿਲਾ ਕੇ ਮਰਨੇ ਤੇ ਵੀ ਮਾੜੇ ਵਿਆਹ ਜਿੰਨਾ ਖਰਚ ਹੋ ਜਾਂਦੈ।

ਜਬਰ ਸਿੰਘ : ਪਾਠ ਦਾ ਭੋਗ ਨੀਂ ਪਾਇਆ ਤਾਂ ਫਿਰ ਰੂਹ ਦੀ ਗਤੀ ਕਿਵੇਂ ਹੋਊ ਉਹ ਤਾਂ ਓਂਵੇਂ ਭਟਕਦੀ ਰਹੂ ਜਾਂ ਫਿਰ ਕਿਸੇ ਹਮਾਤੜ ਨੂੰ ਤੰਗ ਕਰੂ।

ਪਰਮਿੰਦਰ : ਬਾਬਾ ਜੀ ਬੰਦੇ 'ਚ ਕੋਈ ਰੂਹ ਜਾਂ ਆਤਮਾ ਨਹੀਂ ਹੁੰਦੀ ਜਿਹੜੇ ਲੋਕ ਕਹਿ ਦਿੰਦੇ ਆ ਬਈ ਇਹਦੇ ਫਲਾਣੇ ਦੀ

ਰੂਹ ਵੜਗੀ ਜਾਂ ਫਲਾਣੇ ਦੀ ਆਤਮਾ ਭਟਕਦੀ ਫਿਰਦੀ ਐ ਉਹ ਅਸਲ 'ਚ ਬਹੁਤ ਵੱਡੇ ਭਰਮ-ਭੁਲੇਖੇ 'ਚ ਹੁੰਦੇ ਆ। ਨਾਲੇ ਜੇ ਰੂਹ ਜਾਂ ਆਤਮਾ ਹੁੰਦੀ ਹੋਵੇ ਤਾਂ ਫਿਰ ਤਰਕਸ਼ੀਲਾਂ ਤੋਂ ਕਿਓਂ ਡਰਦੀ ਐ ? ਉਨ੍ਹਾਂ ਕੋਲ ਆ ਕੇ ਮਰੀਜ਼ ਕਿਉਂ ਠੀਕ ਹੋ ਜਾਂਦੇ ਆ ? ਨਾਲੇ ਕ੍ਰਿਸ਼ਨ ਬਰਗਾੜੀ ਨੇ ਤਾਂ ਖੁਦ ਐਹੋ-ਜਿਹੇ ਹਜ਼ਾਰਾਂ ਕੇਸ ਠੀਕ ਕੀਤੇ ਆ। ਜਦੋਂ ਪੰਜਾਬ 'ਚ ਤਰਕਸ਼ੀਲ ਲਹਿਰ ਚੱਲੀ ਤਾਂ ਸਾਰਿਆਂ ਤੋਂ ਪਹਿਲਾਂ ਕ੍ਰਿਸ਼ਨ ਬਰਗਾੜੀ ਨੇ ਹੀ ਆਵਦੇ ਘਰ 'ਚ ਦਫਤਰ ਖੋਲ ਕੇ ਭੂਤਾਂ-ਪ੍ਰੇਤਾਂ ਦੇ, ਰੂਹਾਂ ਦੇ, ਆਤਮਾਵਾਂ ਦੇ ਸਤਾਏ ਲੋਕਾਂ ਦਾ ਮੁਫਤ ਇਲਾਜ ਸ਼ੁਰੂ ਕੀਤਾ ਸੀ। ਉਸ ਸਮੇਂ ਤੋਂ ਲੈ ਹੁਣ ਤੱਕ ਬਹੁਤ ਸਾਰੀਆਂ ਮੁਸੀਬਤਾਂ ਵੀ ਆਈਆਂ। ਬਾਬਿਆਂ, ਚੇਲਿਆਂ, ਅੱਤਵਾਦੀਆਂ ਤੇ ਗੁੰਡਿਆਂ ਨੇ ਬਹੁਤ ਵਾਰੀ ਕ੍ਰਿਸ਼ਨ ਨੂੰ ਉਹਦੇ ਮਿਸ਼ਨ ਤੋਂ ਭਟਕਾਉਣ ਦੀ ਕੋਸ਼ਿਸ਼ ਵੀ ਕੀਤੀ ਪਰ ਉਹ ਬੰਦਾ ਆਵਦੇ ਵਿਚਾਰਾਂ ਤੇ ਚਟਾਨ ਵਾਂਗ ਡਟਿਆ ਰਿਹਾ। ਸੋ ਬਾਬਾ ਜੀ ਗੱਲ ਇਹ ਐ ਬਈ ਥੋੜਾ ਜਿਹਾ ਸਿਆਣੇ ਹੋਣ ਦੀ ਲੋੜ ਐ, ਕੋਈ ਰੂਹ ਜਾਂ ਆਤਮਾ ਨਹੀਂ ਹੁੰਦੀ ਜੋ ਆਦਮੀ ਨੂੰ ਤੰਗ ਕਰ ਸਕੇ।

ਸੁਰਜੀਤ : ਜਬਰ ਸਿਆਂ ਤੇਰੀਆਂ ਕਿੱਥੇ ਭੋਂਦੀਐਂ ? ਇਨ੍ਹਾਂ ਤਰਕਸ਼ੀਲਾਂ ਦੀਆਂ ਰੀਸਾਂ ਕਰਨੀਆਂ ਬੜੀਆਂ ਔਖੀਆਂ। ਆਪਣੇ ਜਿਥੇ ਮਰਗ ਤੇ ਬੁੜੀਆਂ ਡਾਂਗਲੇ ਬੰਨ ਕੇ 'ਕੱਠ ਦਿਖਾਉਣ ਦੀਆਂ ਮਾਰੀਆਂ ਤੁਰ ਪੈਂਦੀਆਂ ਉਥੇ ਇਨ੍ਹਾਂ ਦੇ ਸ਼ਰਧਾਂਜਲੀ ਸਮਾਗਮ 'ਚ ਬਹੁਤ ਸਿਆਣੇ ਤੇ ਸੁਲਝੇ ਹੋਏ ਵਿਦਵਾਨ ਪਹੁੰਚੇ ਸੀ। ਉਥੇ ਇਨ੍ਹਾਂ ਖੂਨਦਾਨ ਕੈਂਪ ਵੀ ਲਾਇਆ ਤੇ ਬੁਲਾਰਿਆਂ ਨੇ ਬੜੇ ਵਧੀਆ ਵਿਚਾਰ ਪੇਸ਼ ਕੀਤੇ ਤੇ ਕ੍ਰਿਸ਼ਨ ਬਰਗਾੜੀ ਦੇ ਕੰਮਾਂ ਨੂੰ ਸਲਾਹਿਆ ਤੇ ਉਸਦੇ ਵਿਚਾਰਾਂ ਨੂੰ ਹੋਰ ਫੈਲਾਉਣ ਦਾ ਪ੍ਰਣ ਕੀਤਾ ਤੇ ਆਪਣੇ ਬੁੜੀਆਂ ਜਦੋਂ ਵੈਣ ਪਾਉਂਦੀਆਂ ਤਾਂ ਇਹ ਨਹੀਂ ਪਤਾ ਲਗਦਾ ਕਿ ਉਹ ਮਰਨ ਵਾਲੇ ਦੀ ਸਿਫਤ ਕਰਦੀਆਂ ਕਿ ਨਿੰਦਿਆ ਕਰਦੀਆਂ। ਆਹ ਤਾਂ ਹਾਲ ਐ ਆਪਣੇ ਲੋਕਾਂ ਦਾ।

ਜਬਰ ਸਿੰਘ : ਸੁਰਜੀਤ ਸਿਆਂ ਗੱਲਾਂ ਤੇਰੀਆਂ ਠੀਕ ਐ, ਓ ਜਿਵੇਂ ਕਹਿੰਦੇ ਹੁੰਦੇ ਆ ਨਾ 'ਗੱਲ ਤੇਰੀ ਮੰਨੀ ਪਰ ਛੱਲੀ ਕਾਹਤੋਂ ਭੰਨੀ'। ਤਰਕਸ਼ੀਲਾਂ ਦੀ ਲਹਿਰ ਵੀ ਠੀਕ ਆ, ਬੜਾ ਵਧੀਆ ਕੰਮ ਕਰ ਰਹੇ ਆ ਪਰ ਇੱਕੋ ਗੱਲ ਮਾੜੀ ਐ ਜਿਹੜਾ ਰੱਬ ਨੂੰ ਨਹੀਂ ਮੰਨਦੇ।'

ਪਰਮਿੰਦਰ : ਸ਼ੁਕਰ ਐ ਬਾਬਾ ਜੀ ਤੁਸੀਂ ਸਾਨੂੰ ਠੀਕ ਬੰਦੇ ਮੰਨ ਲਿਆ, ਨਹੀਂ ਤਾਂ ਪਹਿਲਾਂ ਤਾਂ ਤੁਸੀਂ ਓਸ ਗੱਲ 'ਤੇ ਹੀ ਨਹੀਂ ਆਉਂਦੇ ਲਗਦੇ ਸੀ। ਰਹੀ ਗੱਲ ਰੱਬ ਨੂੰ ਮੰਨਣ ਦੀ, ਉਹ ਤੁਸੀਂ ਹੌਲੀ-ਹੌਲੀ ਆਪ ਹੀ ਸਾਰਾ ਕੁਸ਼ ਸਮਝਜੋਂਗੇ, ਚੰਗਾ ਬਾਬਾ ਜੀ, ਚਲਦਾ ਮੈਂ ਤਾਂ ਸ਼ਹਿਰ ਵੀ ਜਾਣਾ ਸੀ।'

ਜਬਰ ਸਿੰਘ : ਚੰਗਾ ਪੁੱਤਰਾ, ਚੰਗਾ। ਹੋਰ ਗੁੱਸਾ ਨਾ ਕਰੀਂ ਮੇਰੀਆਂ ਸਿੱਧ-ਪਧਰੀਆਂ ਗੱਲਾਂ ਦਾ। ਸੌਂਹ ਸੱਚੇ ਪਾਤਸ਼ਾਹ ਕਲਗੀਆਂ ਵਾਲੇ ਦੀ ਜੇ ਕ੍ਰਿਸ਼ਨ ਬਰਗਾੜੀ ਐਨਾ ਚੰਗਾ ਬੰਦਾ ਸੀ ਤਾਂ ਸੌ-ਸੌ ਵਾਰੀ ਉਸਨੂੰ ਨਮਸਕਾਰ ਕਰਦਾ ਹਾਂ।'

ਸੁਰਜੀਤ : ਵਾਹ ਬਈ ਜਬਰ ਸਿਆਂ ਵਾਹ। ਖ਼ੁਸ਼ ਕਰਤ: ਈ ਕਿ ਮੈ ਕਿਹਾ।'

## ਸ਼ੋਕ ਸਮਾਚਾਰ

1. ਤਰਕਸ਼ੀਲ ਸੁਸਾਇਟੀ ਇਕਾਈ ਚੇਤਨਪੁਰਾ, ਜ਼ਿਲਾ ਅੰਮ੍ਰਿਤਸਰ, ਦੇ ਸਕੱਤਰ ਸਾਥੀ ਸੁਖਵੰਤ ਸਿੰਘ ਚੇਤਨਪੁਰੀ ਦੇ ਪਿਤਾ ਕਾਮਰੇਡ ਲਖਬੀਰ ਸਿੰਘ ਨੰਬਰਦਾਰ ਜੋ ਕਾਮਰੇਡ ਸੋਹਣ ਸਿੰਘ ਜੋਸ਼ ਦੇ ਭਤੀਜੇ ਸਨ, ਦੀ ਮੌਤ ਉਪਰ ਅਦਾਰਾ ਤਰਕਸ਼ੀਲ ਦੁੱਖ ਪ੍ਰਗਟ ਕਰਦਾ ਹੈ।
2. ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਗੋਇੰਦਵਾਲ ਸਾਹਿਬ ਦੇ ਉਪ-ਪ੍ਰਧਾਨ ਹਰਜੀਤ ਸਿੰਘ ਪਿੰਡ ਕਾਂਵੇ (ਹੰਸਾਂਵਾਲਾ) ਦੀ ਭਰ ਜਵਾਨੀ ਵਿੱਚ ਹੋਈ ਅਚਨਚੇਤ ਮੌਤ 'ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੈ
3. ਤਰਕਸ਼ੀਲ ਸਹਿਯੋਗੀ ਮਾ.ਛਿੰਦਰਪਾਲ ਸਿੰਘ ਜੰਡੀਆ ਦੀ ਹਾਰਟ ਅਟੈਕ ਨਾਲ ਹੋਈ ਬੇਵਕਤ ਮੌਤ ਉਪਰ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

- ਅਦਾਰਾ ਤਰਕਸ਼ੀਲ

## ਸ਼ੋਕ-ਮਤਾ

1. ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ, ਬਰਤਾਨੀਆ ਸਾਥੀ ਕ੍ਰਿਸ਼ਨ ਬਰਗਾੜੀ ਦੇ ਬੇਵਕਤ ਵਿਛੋੜੇ ਤੇ ਦੁੱਖ ਪ੍ਰਗਟ ਕਰਦੀ ਹੋਈ ਉਸ ਵੱਲੋਂ ਮੌਤ ਉਪਰੰਤ ਆਪਣਾ ਸਰੀਰ ਲੋਕ-ਭਲਾਈ ਦੀ ਖੋਜ ਲਈ ਦਾਨ ਕਰਨ ਦੀ ਪਾਈ ਪਿਰਤ ਤੇ ਮਾਣ ਮਹਿਸੂਸ ਕਰਦੀ ਹੈ।

ਹਰੀਸ਼ ਮਲਹੋਤਰਾ ਤੇ ਅਹੁਦੇਦਾਰ

2. ਏਸ਼ੀਅਨ ਤਰਕਸ਼ੀਲ ਸੁਸਾਇਟੀ, ਬਰਤਾਨੀਆ ਨੇ ਕ੍ਰਿਸ਼ਨ ਬਰਗਾੜੀ ਦੀ ਅਚਾਨਕ ਮੌਤ ਉਪਰ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਕਿਹਾ ਹੈ ਕਿ ਇਸ ਨਾਲ ਤਰਕਸ਼ੀਲ ਲਹਿਰ ਨੂੰ ਨਾ ਪੂਰਾ ਹੋ ਸਕਣ ਵਾਲਾ ਘਾਟਾ ਪਿਆ ਹੈ। ਬਰਤਾਨਵੀ ਸੁਸਾਇਟੀ ਵਿਛੜੇ ਸਾਥੀ ਲਈ ਸ਼ਰਧਾ ਦੇ ਫੁੱਲ ਭੇਂਟ ਕਰਦੀ ਹੈ।

ਪ੍ਰਧਾਨ : ਅੱਛਰ ਸਿੰਘ ਖਰਲਵੀਰ
ਖਜ਼ਾਨਚੀ : ਸੁਖਦੇਵ ਸਿੰਘ ਵਿਰਦੀ।

ਸੂਚਨਾ : ਜਿਵੇਂ ਸਾਰੇ ਪਾਠਕਾਂ ਨੂੰ ਪਤਾ ਹੀ ਹੈ ਕਿ ਤਰਕਸ਼ੀਲ ਮੈਗਜ਼ੀਨ ਹਿੰਦੀ ਵਿਚ ਵੀ ਛਪਣਾ ਸ਼ੁਰੂ ਹੋ ਗਿਆ ਹੈ। ਇਸ ਲਈ ਜੇਕਰ ਕੋਈ ਪਾਠਕ ਆਪਣਾ ਮੈਗਜ਼ੀਨ ਹਿੰਦੀ ਵਿੱਚ ਬਦਲਣਾ ਚਾਹੁੰਦਾ ਹੈ ਤਾਂ ਮੁੱਖ ਦਫਤਰ ਨੂੰ ਲਿਖ ਦੇਵੇ।



# ਸ਼ਰਧਾਂਜਲੀਆਂ

1. ਸੋਮ ਪ੍ਰਕਾਸ਼ ਆਈ. ਏ. ਐਸ., ਮੈਨੇਜਿੰਗ ਡਾਇਰੈਕਟਰ, ਪੰਜਾਬ ਵਿਤ ਕਾਰਪੋਰੇਸ਼ਨ

ਕ੍ਰਿਸ਼ਨ ਬਰਗਾੜੀ ਇਕ ਬਹੁਤ ਵਧੀਆ ਇਨਸਾਨ, ਇਕ ਸੰਪੂਰਨ ਇਨਸਾਨ ਸੀ ਜਿਸਨੇ ਆਪਦੀ ਸੋਚ ਨਾਲ ਬਹੁਤ ਲੋਕਾਂ ਨੂੰ ਪ੍ਰਭਾਵਿਤ ਕੀਤਾ। ਉਸਦੀ ਸੋਚ ਨੇ, ਉਸਦੀ ਗੱਲਬਾਤ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ। ਇਸ ਪਿੰਡ ਦੀਆ ਹੋਰ ਵੀ ਬਹੁਤ ਸਾਰੀਆਂ ਵਿਸ਼ੇਸ਼ਤਾਵਾਂ ਹੋਣੀਆਂ ਨੇ ਪਰ ਇਸ ਪਿੰਡ ਨੂੰ ਪਹਿਚਾਣ ਜੋ ਕ੍ਰਿਸ਼ਨ ਬਰਗਾੜੀ ਨੇ ਦਿੱਤੀ ਹੈ ਉਹ ਹੋਰ ਕੋਈ ਦੇ ਨਹੀਂ ਸਕਦਾ। ਇਹ ਪਿੰਡ ਹਮੇਸ਼ਾ ਹਮੇਸ਼ਾ ਕ੍ਰਿਸ਼ਨ ਬਰਗਾੜੀ ਦੇ ਨਾਮ ਨਾਲ ਜਾਣਿਆ ਜਾਵੇਗਾ। ਕ੍ਰਿਸ਼ਨ ਦੇ ਜਾਣ ਨਾਲ ਤਰਕਸ਼ੀਲ ਸੁਸਾਇਟੀ ਨੂੰ ਬਹੁਤ ਘਾਟਾ ਪਿਆ ਹੈ। ਇਹ ਬਹੁਤ ਵਧੀਆ ਗੱਲ ਹੈ ਕਿ ਉਸ ਦੀ ਯਾਦ ਵਿੱਚ ਇਥੇ ਇਲਾਜ ਕੇਂਦਰ ਬਣਾਇਆ ਜਾ ਰਿਹਾ ਹੈ। ਮੈਂ ਇਸ ਵਿੱਚ ਵੱਧ ਤੋਂ ਵੱਧ ਹਿਸਾ ਪਾਵਾਂਗਾ, ਕਿਉਂਕਿ ਇਹ ਸਾਡਾ ਆਪਣਾ ਪ੍ਰੋਜੈਕਟ ਹੈ।

2. ਡਾ. ਜੇ ਜੈਕਬ ਐਸੋਸੀਏਟ ਡਾਇਰੈਕਟਰ, ਸੀ. ਐਮ. ਸੀ. ਲੁਧਿਆਣਾ :

ਕ੍ਰਿਸ਼ਨ ਬਰਗਾੜੀ ਦਾ ਜੀਵਨ ਬੜਾ ਮਾਣ ਕਰਨ-ਯੋਗ ਹੈ। ਆਪਣੀ ਮੌਤ ਉਪਰੰਤ ਉਨ੍ਹਾਂ ਜਿਹੜਾ ਕੰਮ ਕੀਤਾ ਹੈ ਉਹ ਉਨ੍ਹਾਂ ਦੇ ਸਾਰੇ ਜੀਵਨ ਦੇ ਕੰਮਾਂ ਤੋਂ ਉਤੋਂ ਦੀ ਹੈ। ਸਾਡੇ ਵਿਦਿਆਰਥੀਆਂ ਨੂੰ ਕ੍ਰਿਸ਼ਨ ਬਰਗਾੜੀ ਦੇ ਸਰੀਰ ਨਾਲ ਡਾਕਟਰੀ ਸਿੱਖਣ ਵਾਸਤੇ ਬਹੁਤ ਮੱਦਦ ਮਿਲੇਗੀ। ਮੈਂ ਇਸ ਸਮੇਂ ਉਨ੍ਹਾਂ ਦੀ ਧਰਮ-ਪਤਨੀ ਅਤੇ ਪ੍ਰੀਵਾਰ ਨੂੰ ਵੀ ਪ੍ਰਣਾਮ ਕਰਦਾ ਹਾਂ। ਮੈਂ ਸੁਸਾਇਟੀ ਵੱਲੋਂ ਵਿਗਿਆਨ ਦੀ ਤਰੱਕੀ ਲਈ ਕੀਤੇ ਜਾ ਰਹੇ ਕੰਮਾਂ ਨੂੰ ਪ੍ਰਣਾਮ ਕਰਦਾ ਹਾਂ।

3. ਡਾ. ਮੌਲੀ ਪਾਲ - ਮੁਖੀ ਅਨਾਟਮੀ ਵਿਭਾਗ, ਸੀ. ਐਮ. ਸੀ., ਲੁਧਿਆਣਾ :

ਜਦ ਇਹ ਦੱਸਿਆ ਗਿਆ ਕਿ ਕ੍ਰਿਸ਼ਨ ਬਰਗਾੜੀ, ਜੋ ਬਹੁਤ ਗੰਭੀਰ ਰੂਪ ਵਿੱਚ ਬਿਮਾਰ ਹਨ, ਆਪਣਾ ਸਰੀਰ ਸੀ. ਐਮ. ਸੀ. ਨੂੰ ਦਾਨ ਕਰਨਾ ਚਾਹੁੰਦੇ ਹਨ। ਅਸੀਂ ਉਸਦੀ ਡੈਡ-ਬਾਡੀ ਨੂੰ ਬਹੁਤ ਇੱਜ਼ਤ ਨਾਲ ਸਵੀਕਾਰ ਕੀਤਾ। ਅਸੀਂ ਇਸ ਸਰੀਰ ਤੋਂ ਸੈਂਕੜੇ ਵਿਦਿਆਰਥੀਆਂ ਨੂੰ ਨਵਾਂ ਗਿਆਨ ਦੇਵਾਂਗੇ। ਪਰ ਜੇ ਇਸਨੂੰ ਰਾਖ ਜਾਂ ਮਿੱਟੀ ਬਣਾ ਦਿੱਤਾ ਜਾਂਦਾ, ਅਸੀਂ ਇਸਤੋਂ ਕੁੱਝ ਹਾਸਲ ਨਹੀਂ ਕਰ ਸਕਦੇ ਸੀ।

4. ਪ੍ਰੋ. ਜਗਮੋਹਨ ਸਿੰਘ :

ਕ੍ਰਿਸ਼ਨ ਸਾਥੋਂ ਵਿਛੜ ਗਿਆ ਹੈ ਪਰ ਉਹ ਬਹੁਤ ਕੁਝ ਸਾਡੇ ਸਿੱਖਣ ਲਈ ਛੱਡ ਗਿਆ ਹੈ। ਕੱਲ੍ਹ ਤੱਕ ਉਹ ਇਕ ਵਿਚਰ ਰਿਹਾ ਵਿਅਕਤੀ ਸੀ, ਅੱਜ ਉਹ ਇਕ ਵਿਚਰ ਰਿਹਾ ਵਿਚਾਰ ਹੈ, ਇਸੇ ਬਾਰੇ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਕਿਹਾ ਸੀ ਕਿ :

"ਹਵਾ ਮੇਂ ਰਹੇਗੀ ਮੇਰੇ ਖਿਆਲ ਕੀ ਬਿਜਲੀਆਂ
ਯੇ ਮੁਸ਼ਤੇ ਖਾਕ ਹੈ ਫਾਨੀ, ਰਹੇ ਯਾ ਨਾ ਰਹੇ।"

ਜੀਵਨ ਅਤੇ ਮੌਤ ਵਿਚਾਰ ਦੇ ਹੀ ਪੱਖ ਹਨ। ਜਦੋਂ ਤੁਸੀਂ ਜੀਵਤ ਹੁੰਦੇ ਹੋ ਉਸ ਵਿਚਾਰ ਲਈ ਕੰਮ ਕਰਦੇ ਹੋ, ਜਦੋਂ ਤੁਸੀਂ ਸਰੀਰ ਨੂੰ ਛੱਡ ਦਿੰਦੇ ਹੋ ਤੁਹਾਡੇ ਵਿਚਾਰ ਕੰਮ ਕਰਦੇ ਹਨ। ਕ੍ਰਿਸ਼ਨ ਬਰਗਾੜੀ ਇੱਕ ਅਜਿਹੀ ਬਿਮਾਰੀ ਨਾਲ ਲੜ ਰਿਹਾ ਸੀ ਜੋ ਅੱਜ ਗਰੀਨ ਰੈਵੂਲੂਸ਼ਨ ਦੇ ਪ੍ਰੋਸੈਸ ਵਿੱਚ ਆਈ ਹੈ। ਬਹੁਤ ਸਾਰੀਆਂ ਬਿਮਾਰੀਆਂ ਵਾਤਾਵਰਣ ਪੈਦਾ ਕਰ ਰਿਹਾ ਹੈ। ਮੈਂ ਉਨ੍ਹਾਂ ਦੇ ਪ੍ਰੀਵਾਰ ਨੂੰ ਸਭ ਤੋਂ ਗਹਿਰੀ ਸਲਾਮ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਆਪਣੇ ਜਜ਼ਬਾਤਾਂ ਤੇ ਕਾਬੂ ਪਾ ਕੇ ਉਸਦੇ ਸਰੀਰ ਨੂੰ ਇੱਕ ਚੰਗੇ ਕਾਜ ਲਈ ਤੋਰਿਆ ਹੈ। ਇਹ ਉਸੇ ਤਰ੍ਹਾਂ ਸੀ ਜਿਵੇਂ ਅਸੀਂ ਇੱਕ ਸੂਰਮੇ ਨੂੰ ਲੜਾਈ ਲਈ ਤੋਰਦੇ ਹਾਂ।

5. ਬਲਵਿੰਦਰ ਬਰਨਾਲਾ, ਸੂਬਾ ਮੀਤ ਪ੍ਰਧਾਨ, ਤਰਕਸ਼ੀਲ ਸੁਸਾਇਟੀ, ਪੰਜਾਬ :

ਤਰਕਸ਼ੀਲ ਸੁਸਾਇਟੀ ਦੇ ਨਾਇਕ ਸਾਡੇ ਕ੍ਰਿਸ਼ਨ ਭਾਵੇਂ ਅੱਜ ਸਾਡੇ ਵਿਚ ਨਹੀਂ ਰਹੇ ਪਰ ਉਨ੍ਹਾਂ ਦੇ ਕਾਰਨਾਮੇ ਸਾਡੇ ਲਈ ਪ੍ਰੇਰਨਾ ਸਰੋਤ ਹਨ। ਉਨ੍ਹਾਂ ਨੇ ਸਿਖਰ ਦਾ ਦਾਨ ਕੀਤਾ ਹੈ। ਜੇ ਅਸੀਂ ਉਨ੍ਹਾਂ ਜਿੰਨਾਂ ਨਹੀਂ ਕਰ ਸਕਦੇ ਤਾਂ ਘੱਟੋ-ਘੱਟ ਜਿੰਨਾ ਅਸੀਂ ਇਸ ਸਮਾਜ ਨੂੰ ਵਧੀਆ ਬਣਾਉਣ ਲਈ ਕਰ ਸਕਦੇ ਹਾਂ ਉਹ ਕਰੀਏ।

6. ਅਮੋਲਕ ਸਿੰਘ, ਲੋਕ ਮੋਰਚਾ ਪੰਜਾਬ :

"ਬਦਲਦੇ ਪਰਛਾਵੇਂ ਵਾਂਗੂ ਆਉਂਦੇ ਤੇ ਤੁਰ ਜਾਂਦੇ
ਸਾਰੀ ਉਮਰਾ ਨਾਲ ਹਨੇਰੇ ਲੜਦਾ ਕੋਈ ਕੋਈ"

ਅਸੀਂ ਉਸ ਤਰਕਸ਼ੀਲ, ਲੋਕ-ਪੱਖੀ, ਵਿਗਿਆਨਕ ਲਹਿਰ ਦੇ ਸੂਰਮੇ ਨੂੰ ਕੋਟਿ-ਕੋਟਿ ਪ੍ਰਣਾਮ ਕਰਦੇ ਹਾਂ। ਕ੍ਰਿਸ਼ਨ ਬਰਗਾੜੀ ਨੇ ਉਨ੍ਹਾਂ ਖੜੇ ਪਾਣੀਆਂ ਵਿੱਚ ਹਲਚਲ ਪੈਦਾ ਕੀਤੀ ਹੈ, ਕ੍ਰਿਸ਼ਨ ਬਰਗਾੜੀ ਨੇ ਵਗਦੀਆਂ ਤੇਜ਼ ਹਵਾਵਾਂ ਦੇ ਉਲਟ ਦਿਸ਼ਾ ਵਿਚ ਤੁਰਨ ਦਾ ਹੰਭਲਾ ਮਾਰਿਆ ਹੈ। ਕ੍ਰਿਸ਼ਨ ਬਰਗਾੜੀ ਨੇ ਜਿਉਂਦਿਆਂ ਵੀ ਏਸ ਧਰਤੀ ਦੇ ਲੋਕਾਂ ਲਈ ਆਪਾ ਅਰਪਣ ਕੀਤਾ ਅਤੇ ਏਸ ਧਰਤੀ ਤੋਂ ਵਿਦਾ ਹੋਣ ਤੋਂ ਬਾਅਦ ਵੀ ਉਹ ਲੋਕਾਂ ਦਾ ਬਣਕੇ ਰਿਹਾ। ਸਾਨੂੰ ਇਸ ਇਕੱਤਰਤਾ ਤੋਂ, ਧਰਤੀ ਦੇ ਕਣ-ਕਣ ਤੋਂ, ਆਸ ਹੈ ਕਿ ਕ੍ਰਿਸ਼ਨ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ, ਤਰਕਸ਼ੀਲ ਲਹਿਰ ਦਾ ਵਧਾਰਾ ਤੇ ਪਸਾਰਾ ਕਰਨ ਲਈ, ਗਲੀ-ਸੜੀ ਵਿਚਾਰਧਾਰਾ ਦੀ ਜੜ੍ਹ ਪੁੱਟਣ ਲਈ ਇਹ ਕਾਫਲਾ ਚਲਦਾ ਆਇਆ ਹੈ ਅਤੇ ਚਲਦਾ ਰਹੇਗਾ।



‘ਸਿਰਫ ਚਿੰਤਕ ਹੀ ਨਹੀਂ - ਮੁਸ਼ੱਕਤ ਵੀ’
ਕ੍ਰਿਸ਼ਨ ਬਰਗਾੜੀ ਪਤਨੀ ਅਤੇ ਪੁੱਤਰ ਨਾਲ



ਕ੍ਰਿਸ਼ਨ ਬਰਗਾੜੀ ਆਪਣੇ ਪੁੱਤਰਾਂ ਰਵਿੰਦਰ,
ਨਵਦੀਪ ਅਤੇ ਪਤਨੀ ਰਜਿੰਦਰ ਨਾਲ



ਕ੍ਰਿਸ਼ਨ ਬਰਗਾੜੀ ਪਤਨੀ ਅਤੇ
ਮਾਤਾ ਈਸ਼ਵਰ ਦੇਵੀ ਨਾਲ



ਮਾਨਸਿਕ ਰੋਗੀ ਨੂੰ ਹਿਪਨੋਟਾਈਜ਼ ਕਰਦੇ ਹੋਏ




ਖਰੜ ਵਿਖੇ ਵਲੰਟਰੀ ਹੈਲਥ ਐਸੋਸੀਏਸ਼ਨ ਪੰਜਾਬ
ਵੱਲੋਂ ਕਰਵਾਏ ਸੈਮੀਨਾਰ ਵਿੱਚ ਬੋਲਦਿਆਂ



1995 ਵਿੱਚ ਬਰਗਾੜੀ ਵਿਖੇ ਹੋਏ ਯਾਦਗਾਰੀ
ਤਰਕਸ਼ੀਲ ਮੇਲੇ 'ਚ ਸਨਮਾਨਿਤ ਸਖਸ਼ੀਅਤਾਂ
ਨਾਲ ਇੱਕ ਦ੍ਰਿਸ਼



ਮੁਕਤਸਰ ਮੇਲੇ ਵਿੱਚ ਟ੍ਰਿਕ ਪੇਸ਼ ਕਰਦੇ ਹੋਏ



ਕ੍ਰਿਸ਼ਨ ਬਰਗਾੜੀ ਨੂੰ ਅੰਤਲੇ ਦਿਨਾਂ 'ਚ ਲੋਕ
ਸੱਭਿਆਚਾਰਕ ਵਿਕਾਸ ਮੰਚ ਜੈਤੋਂ ਵੱਲੋਂ
ਸਨਮਾਨਿਤ ਕਰਦੇ ਹੋਏ ਪ੍ਰੋ. ਗੁਰਦਿਆਲ ਸਿੰਘ



ਇੱਕ ਖ਼ੂਨਦਾਨ
ਕੈਂਪ ਵਿੱਚ
ਖ਼ੂਨ ਦਾਨ
ਕਰਦਿਆਂ



ਮਾ: ਰਾਜਿੰਦਰ ਭਦੌੜ-ਦੇਹ ਦਾਨ ਕਰਨ ਸਮੇਂ ਅੰਤਮ
ਵਿਦਾਇਗੀ ਸ਼ਬਦ ਬੋਲਦੇ ਹੋਏ (21.1.2002)



ਕ੍ਰਿਸ਼ਨ ਬਰਗਾੜੀ ਦੀ ਅੰਤਮ
ਵਿਦਾਇਗੀ ਲਈ ਸੋਗਵਾਰ
ਮਿੱਤਰਾਂ, ਰਿਸ਼ਤੇਦਾਰਾਂ ਅਤੇ
ਤਰਕਸ਼ੀਲ ਮੈਂਬਰਾਂ ਦਾ ਕਾਫਲਾ




ਕ੍ਰਿਸ਼ਨ ਬਰਗਾੜੀ ਦੀ ਦੇਹ
ਨੂੰ ਸੀ.ਐਮ.ਸੀ., ਲੁਧਿਆਣਾ
ਲਿਜਾਣ ਲਈ ਤਿਆਰ

7. ਰਜਿੰਦਰ ਭਦੌੜ :

ਮਰਨ-ਮਰਨ ਵਿੱਚ ਫਰਕ ਹੁੰਦਾ ਹੈ। ਜਿੰਨੀ ਕੁ ਜ਼ਿੰਦਗੀ ਸਾਨੂੰ ਮਿਲੀ ਹੈ ਅਸੀਂ ਉਸਨੂੰ ਕਿਸ ਢੰਗ ਨਾਲ ਜਿਉਂਈਏ ਕ੍ਰਿਸ਼ਨ ਬਰਗਾੜੀ ਨੇ ਇਸਦੀ ਮਿਸਾਲ ਪੇਸ਼ ਕੀਤੀ ਹੈ। ਉਹਦੀ ਸਾਰੀ ਜ਼ਿੰਦਗੀ ਵਿੱਚ ਕਦੇ ਵੀ ਕੁਝ ਅਜਿਹਾ ਵੇਖਣ ਨੂੰ ਨਹੀਂ ਮਿਲਿਆ ਕਿ ਉਸਦੀ ਕਹਿਣੀ ਅਤੇ ਕਰਨੀ ਵਿਚ ਅੰਤਰ ਹੋਵੇ।ਅਸੀਂ ਯਤਨ ਕਰਦੇ ਰਹਾਂਗੇ ਕਿ ਜਿਹੜੇ ਕਦਮ ਕ੍ਰਿਸ਼ਨ ਨੇ ਰੱਖੇ ਅਸੀਂ ਉਨ੍ਹਾਂ ਨੂੰ ਹੋਰ ਅੱਗੇ ਵਧਾਉਂਦੇ ਰਹੀਏ।

8. ਕੰਵਲਜੀਤ ਖੰਨਾ, ਇਨਕਲਾਬੀ ਕੇਂਦਰ ਪੰਜਾਬ :

ਕ੍ਰਿਸ਼ਨ ਦੇ ਵਿਛੜਣ ਦਾ ਘਾਟਾ ਇਕੱਲੀ ਤਰਕਸ਼ੀਲ ਲਹਿਰ ਨੂੰ ਘਾਟਾ ਨਹੀਂ, ਇਹ ਇਨਕਲਾਬੀ ਲਹਿਰ ਨੂੰ ਘਾਟਾ ਹੈ।

9. ਬਲਵਿੰਦਰ ਸਿੰਘ, ਜਨਰਲ ਸਕੱਤਰ, ਲੋਕ ਸੰਗਰਾਮ ਮੰਚ :

ਸਾਥੀ ਕ੍ਰਿਸ਼ਨ ਨੇ ਆਪਣੇ ਵੱਲੋਂ ਜ਼ਿੰਦਗੀ ਭਰ ਪ੍ਰਚਾਰੇ ਵਿਚਾਰਾਂ ਤੇ ਮੌਤ ਸਮੇਂ ਵੀ ਅਡੋਲ ਰਹਿਕੇ ਪਹਿਰਾ ਦਿੱਤਾ। ਸਾਡੇ ਲਈ ਇਹ ਅਤਿ-ਮਾਣ ਵਾਲੀ ਗੱਲ ਹੈ।

10. ਕਰਨੈਲ ਸਿੰਘ ਪਾਰਸ ਰਾਮੂਵਾਲੀਆ :

ਇਥੇ ਕਿਸੇ ਨੇ ਵੀ ਬੈਠ ਨਹੀਂ ਰਹਿਣਾ ਪਰ ਕ੍ਰਿਸ਼ਨ ਨੂੰ ਅਸੀਂ ਭੁਲਾ ਨਹੀਂ ਸਕਦੇ। ਅਸੀਂ ਜਿੰਨਾਂ ਵੀ ਹੋ ਸਕਿਆ ਉਸਦੇ ਪਰਿਵਾਰ ਦਾ ਖਿਆਲ ਰੱਖਾਂਗੇ।

11. ਅਤਰਜੀਤ, ਪ੍ਰਧਾਨ ਪੰਜਾਬ ਲੋਕ ਸਭਿਆਚਾਰ ਮੰਚ :

ਮੈਂ ਉਸ ਸੂਰਮੇ ਨੂੰ ਨਤਮਸਤਕ ਹੁੰਦਾ ਹਾਂ। ਉਸਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਤਰਕਸ਼ੀਲਤਾ ਕੇਵਲ ਕਿਰਤੀ ਹੱਥਾਂ ਨਾਲ ਜੁੜੀ ਹੋਈ ਹੈ। ਸੱਚੀ ਸਰਧਾਂਜਲੀ ਇਹੋ ਹੈ ਕਿ ਅਸੀਂ ਉਸ ਰਸਤੇ ਤੇ ਚੱਲੀਏ ਜਿਸ ਤੇ ਉਹ ਚੱਲਿਆ ਸੀ। ਮੈਂ ਉਸ ਰਾਹ ਤੇ ਚੱਲਣ ਦਾ ਐਲਾਨ ਕਰਦਿਆਂ ਹੋਇਆਂ ਆਪਣਾ ਸਰੀਰ ਵਿਗਿਆਨਕ ਖੋਜਾਂ ਲਈ ਦਾਨ ਕਰਦਾ ਹਾਂ।

12. ਮੇਘ ਰਾਜ ਮਿੱਤਰ, ਤਰਕਸ਼ੀਲ ਆਗੂ :

ਕ੍ਰਿਸ਼ਨ ਬਰਗਾੜੀ ਨੇ ਸਾਰੀ ਜ਼ਿੰਦਗੀ ਸੰਘਰਸ਼ ਕੀਤਾ ਹੈ ਅਤੇ ਆਪਣੀ ਜ਼ਿੰਦਗੀ ਸਮਾਜ ਨੂੰ ਵਧੀਆ ਬਣਾਉਣ ਦੇ ਲੇਖੇ ਲਾਈ ਹੈ। ਉਸਨੇ ਲਗਭਗ 10,000 ਕੇਸ ਪਿਛਲੇ 17 ਵਰ੍ਹਿਆਂ ਵਿਚ ਬਰਗਾੜੀ ਦੀ ਧਰਤੀ ਤੇ ਹੱਲ ਕੀਤੇ ਨੇ। ਭੂਤਾਂ-ਪ੍ਰੇਤਾਂ ਵਿੱਚੋਂ ਯਕੀਨ ਖਤਮ ਕੀਤਾ ਹੈ। ਉਸਦੇ ਕੀਤੇ ਅਹਿਮ ਕੰਮ ਸਦਾ ਲਈ ਯਾਦ ਰਹਿਣਗੇ।

13. ਯਸ਼ਪਾਲ ਖਮਾਣੋਂ, ਡੀ. ਟੀ. ਐਫ. ਆਗੂ :

ਕ੍ਰਿਸ਼ਨ ਬਰਗਾੜੀ ਜਿਉਂਦਿਆਂ ਹੋਇਆਂ ਜਿਉਣ ਦਾ ਸਲੀਕਾ ਦਸਦੇ ਰਹੇ ਹਨ ਅਤੇ ਮਰਨ ਸਮੇਂ ਮਰਨ ਦਾ ਢੰਗ ਦੱਸ ਗਏ ਨੇ। ਜਿਸ ਢੰਗ ਨਾਲ ਉਹ ਜਿਉਂਦੇ ਰਹੇ ਅਤੇ ਜਿਸ ਢੰਗ ਨਾਲ ਉਨ੍ਹਾਂ ਮੌਤ ਨੂੰ ਪ੍ਰਵਾਨ ਕੀਤਾ ਉਹ ਤਰਕਸ਼ੀਲ ਲਹਿਰ ਲਈ ਹੀ ਨਹੀਂ ਸਗੋਂ ਸਮੁੱਚੀ ਇਨਕਲਾਬੀ ਜਮਹੂਰੀ ਲਹਿਰ ਲਈ ਗੌਰਵ ਵਾਲੀ ਗੱਲ ਹੈ।

14. ਮੇਘ ਰਾਜ ਰੱਲਾ, ਸੂਬਾ ਪ੍ਰਧਾਨ, ਤਰਕਸ਼ੀਲ ਸੁਸਾਇਟੀ ਭਾਰਤ :

ਕ੍ਰਿਸ਼ਨ ਜਿੰਨਾ ਰੋਲ ਇਸ ਧਰਤੀ ਤੇ ਨਿਭਾ ਗਿਆ, ਉਹ ਰੋਲ ਨਿਭਾਉਂਦੇ ਹੋਏ ਉਸਨੇ ਕਿਸੇ ਕਲਪਿਤ ਸਵਰਗ ਵਿਚ ਥਾਂ ਬਣਾਉਣ ਦੀ ਝਾਕ ਨਾਲੋਂ ਇਸ ਧਰਤੀ ਦੇ ਨਰਕ ਨੂੰ ਬਦਲਕੇ ਇਸ ਧਰਤੀ ਤੇ ਸੱਚਮੁੱਚ ਦਾ ਸਵਰਗ ਉਸਾਰਨ ਦੀ ਲੜਾਈ ਵਿੱਢੀ ਤੇ ਲੜੀ।

15. ਡਾ. ਜਗਦੇਵ ਸਿੰਘ ਸੇਖੋਂ, ਡੀ. ਐਮ. ਸੀ. ( ਜੋ ਡੀ. ਐਮ. ਸੀ. ਵਿਖੇ ਕੈਂਸਰ ਵਾਰਡ ਦੇ ਇੰਚਾਰਜ ਹਨ )

ਮੈਂ ਆਪਣੇ 9-10 ਸਾਲਾਂ ਦੇ ਕੈਰੀਅਰ ਵਿੱਚ ਇਹ ਪਹਿਲਾ ਮਰੀਜ਼ ਦੇਖਿਆ ਜੋ ਇਹ ਜਾਣਨ ਤੇ ਵੀ ਘਬਰਾਇਆ ਨਹੀਂ ਕਿ ਉਸਨੂੰ ਬਲੱਡ ਕੈਂਸਰ ਹੈ ਅਤੇ ਉਹ ਕਾਫੀ ਅਗਲੀ ਸਟੇਜ ਤੇ ਪਹੁੰਚ ਚੁੱਕਾ ਹੈ। ਮੈਂ ਕਦੇ ਵੀ ਉਨ੍ਹਾਂ ਦੇ ਚਿਹਰੇ 'ਤੇ ਮਾਯੂਸੀ ਨਹੀਂ ਦੇਖੀ।

16. ਮੁਖਤਿਆਰ ਕੌਰ, ਨਾਰੀ ਮੰਚ ਪੰਜਾਬ :

ਮੈਂ ਜਦੋਂ ਵੀ ਕਦੇ ਬਰਗਾੜੀ ਆਈ ਹਾਂ ਤਾਂ ਉਸਨੂੰ ਕਦੇ ਨਿੱਜੀ ਕੰਮਾਂ ਵਿੱਚ ਮਸ਼ਰੂਫ ਨਹੀਂ ਸੀ ਵੇਖਿਆ ਸਗੋਂ ਲੋਕਾਂ ਦੇ ਜਾਂ ਸੁਸਾਇਟੀ ਦੇ ਕੰਮਾਂ ਵਿੱਚ ਹੀ ਰੁੱਝਿਆ ਵੇਖਿਆ।

17. ਤੇਜਾ ਸਿੰਘ ਬਰਗਾੜੀ :

ਕ੍ਰਿਸ਼ਨ ਬਰਗਾੜੀ ਨੇ ਤਰਕਸ਼ੀਲ ਲਹਿਰ ਰਾਹੀਂ ਸਾਡੀ ਜਥੇਬੰਦੀ ਟੀ. ਐਸ. ਯੂ ਅਤੇ ਸਾਡੇ ਪਿੰਡ ਬਰਗਾੜੀ ਦਾ ਨਾਮ ਰੌਸ਼ਨ ਕੀਤਾ। ਅੱਜ ਉਸਦਾ ਘਾਟਾ ਜਿੱਥੇ ਉਸਦੇ ਪਰਿਵਾਰ ਨੂੰ ਪਿਆ, ਸਮਾਜ ਨੂੰ ਪਿਆ, ਤਰਕਸ਼ੀਲ ਸੁਸਾਇਟੀ ਨੂੰ ਪਿਆ, ਉਥੇ ਸਾਡੀ ਜਥੇਬੰਦੀ ਟੀ. ਐਸ. ਯੂ ਨੂੰ ਵੀ ਪਿਆ ਹੈ।

18. ਰਾਮ ਕੁਮਾਰ ਭਦੌੜ :

ਕ੍ਰਿਸ਼ਨ ਬਰਗਾੜੀ ਇੱਕ ਵਿਅਕਤੀ ਤੋਂ ਵਧਕੇ ਇਕ ਸੰਸਥਾ ਸੀ। ਟੀ. ਐਸ. ਯੂ ਤੋਂ ਉਸਨੇ ਵਿਗਿਆਨਕ ਵਿਚਾਰਾਂ ਦੀ ਸੇਧ ਲਈ। ਕਬੱਡੀ ਦਾ ਉਹ ਪੰਜਾਬ ਪੱਧਰ ਦਾ ਜਾਫੀ ਸੀ। ਉਸਨੇ ਖੇਡਾਂ ਤੋਂ ਵੀ ਬਹੁਤ ਕੁੱਝ ਚੰਗਾ ਗ੍ਰਹਿਣ ਕੀਤਾ ਜੋ ਕੁਝ ਸਮਾਜ ਪੱਖੀ ਸੀ। ਉਸਨੇ ਜੋ ਪਿਰਤਾਂ ਪਾਈਆਂ ਉਸਤੋਂ ਅਗਵਾਈ ਲੈ ਕੇ ਹਜ਼ਾਰਾਂ ਕ੍ਰਿਸ਼ਨ ਬਰਗਾੜੀ ਹੋਰ ਪੈਦਾ ਹੋਣਗੇ।



ਵਿਚਾਰ-ਵਿਸਥਾਰ

ਜ਼ਿੰਦਗੀ ਦਾ ਦੁਖਾਂਤ ਮਿਥੇ ਨਿਸ਼ਾਨੇ 'ਤੇ ਨਾ ਪਹੁੰਚਣ ਵਿੱਚ ਨਹੀਂ,
ਸਗੋਂ ਕਿਸੇ ਨਿਸ਼ਾਨੇ ਤੋਂ ਸੱਖਣੇ ਹੋਣਾ ਹੈ।
ਬਕਿਸਮਤੀ ਅਧੂਰੇ ਸੁਫ਼ਨੇ ਲੈਕੇ ਮਰ ਜਾਣਾ ਨਹੀਂ,
ਸਗੋਂ ਸੁਫ਼ਨਿਆਂ ਦਾ ਨਾ ਹੋਣਾ ਹੈ।

ਪੱਛਮੀ ਚਿੰਤਕ ਬੈਂਜਾਮਿਨ ਮੇਜ਼ ਦੇ ਇਹ ਵਿਚਾਰ ਸਫਲਤਾ ਅਸਫਲਤਾ ਦੇ ਚੱਕਰ ਤੋਂ ਉਪਰ ਉਠਕੇ ਜ਼ਿੰਦਗੀ ਨੂੰ ਸਾਰਥਿਕ ਬਨਾਉਣ ਦੀ ਸੇਧ ਦੇਣ ਵਾਲੇ ਹਨ। ਬਹੁਤ ਸਾਰੇ ਲੋਕ ਆਪਣੀ ਜ਼ਿੰਦਗੀ ਵਿੱਚ ਮਿਥੇ ਨਿਸ਼ਾਨੇ ਨੂੰ ਪੂਰਾ ਨਹੀਂ ਕਰ ਸਕਦੇ ਪਰ ਅਫਲਤਾ ਦੀ ਕਲਪਨਾ ਤੋਂ ਨਿਰਾਸ਼ ਹੋਕੇ ਕੋਈ ਨਿਸ਼ਾਨਾ ਹੀ ਨਾ ਰੱਖਿਆ ਜਾਵੇ ਇਹ ਸਭ ਤੋਂ ਮਾੜੀ ਗੱਲ ਹੈ। ਕੁਝ ਲੋਕ ਆਪਣੇ ਸਾਹਮਣੇ ਰੱਖੇ ਕਿਸੇ ਚੰਗੇ ਨਿਸ਼ਾਨੇ ਤੋਂ ਮੂੰਹ ਮੋੜ ਲੈਂਦੇ ਹਨ ਕਿਉਂਕਿ ਉਨ੍ਹਾਂ ਨੂੰ ਜਾਪਦਾ ਹੈ ਕਿ ਇਹ ਨਿਸ਼ਾਨਾ ਉਨ੍ਹਾਂ ਦੀ ਜ਼ਿੰਦਗੀ ਵਿੱਚ ਤਾਂ ਪੂਰਾ ਨਹੀਂ ਹੋ ਸਕਣਾ। ਅਸਲ ਗੱਲ ਤਾਂ ਇਹ ਹੈ ਕਿ ਮਨੁੱਖ ਨੇ ਜ਼ਿੰਦਗੀ ਦਾ ਨਿਸ਼ਾਨਾ ਜਿੰਨਾ ਉਚਾ ਰੱਖਿਆ ਹੋਵੇਗਾ ਉਨ੍ਹਾਂ ਹੀ ਉਸ ਤੱਕ ਪਹੁੰਚਣਾ ਮੁਸ਼ਕਿਲ ਹੋਵੇਗਾ। ਫਿਰ ਜੇ ਇੱਕ ਨਿਸ਼ਾਨਾ ਪੂਰਾ ਕਰ ਲੈਂਦੇ ਹਾਂ ਤਾਂ ਉਸਤੋਂ ਅੱਗੇ ਹੋਰ ਨਿਸ਼ਾਨੇ ਦਿਸ ਪੈਣਗੇ। ਜ਼ਿੰਦਗੀ ਪ੍ਰਾਪਤੀ ਅਤੇ ਅਪ੍ਰਾਪਤੀਆਂ ਦੀ ਅਮੁੱਕ ਦਾਸਤਾਨ ਹੈ। ਪਰ ਜੇ ਕਿਸੇ ਦੀ ਜ਼ਿੰਦਗੀ ਅੱਗੇ ਕੋਈ ਨਿਸ਼ਾਨਾ ਨਹੀਂ, ਕੋਈ ਸੁਫ਼ਨਾ ਨਹੀਂ ਤਾਂ ਉਸ ਦੇ ਜਿਉਂਈਂ ਜਾਣ ਦਾ ਕੀ ਅਰਥ ਹੈ। ਇਸੇ ਸਚਾਈ ਬਾਰੇ ਹੀ ਪਾਸ਼ ਨੇ ਆਪਣੀ ਮਸ਼ਹੂਰ ਕਵਿਤਾ 'ਸਭ ਤੋਂ ਖ਼ਤਰਨਾਕ' ਵਿਚ ਕਿਹਾ ਸੀ ਕਿ ਸਭ ਤੋਂ ਖਤਰਨਾਕ ਹੁੰਦਾ ਹੈ ਸਾਡੇ ਸੁਪਨਿਆਂ ਦਾ ਮਰ ਜਾਣਾ।

ਪਰ ਸਿਰਫ ਇਹ ਹੀ ਜ਼ਰੂਰੀ ਨਹੀਂ ਕਿ ਜ਼ਿੰਦਗੀ ਦਾ ਕੋਈ ਨਿਸ਼ਾਨਾ ਹੋਣਾ ਚਾਹੀਦਾ ਹੈ ਸਗੋਂ ਇਹ ਵੀ ਜ਼ਰੂਰੀ ਹੈ ਕਿ ਉਹ ਨਿਸ਼ਾਨਾ ਮੋੜਵੇਂ ਰੂਪ ਵਿੱਚ ਜ਼ਿੰਦਗੀ ਨੂੰ ਬਿਹਤਰ ਬਨਾਉਣ ਵਾਲਾ ਹੋਵੇ। ਸਾਡੇ ਵਿੱਚ ਇਹ ਯੋਗਤਾ ਹੋਣੀ ਚਾਹੀਦੀ ਹੈ ਕਿ ਅਸੀਂ ਇਸ ਗੱਲ ਦੀ ਪਹਿਚਾਣ ਕਰ ਸਕੀਏ ਕਿ ਸਾਡੇ ਵੱਲੋਂ ਮਿਥਿਆ ਗਿਆ ਨਿਸ਼ਾਨਾ ਠੀਕ ਹੈ ਜਾਂ ਗਲਤ ? ਕੀ ਉਹ ਕੋਰੀ ਕਲਪਨਾ ਤੇ ਹੀ ਆਧਾਰਿਤ ਹੈ ਜਾਂ ਉਸਦਾ ਕੋਈ ਅਸਲੀਅਤ ਨਾਲ ਵੀ ਸਬੰਧ ਹੈ ? ਮਾਰੂਥਲ ਵਿੱਚ ਹਵਾ ਦੀਆਂ ਗਰਮ ਤੈਹਾਂ ਕਾਰਨ ਦੂਰ ਪਾਣੀ ਦਾ ਭੁਲੇਖਾ ਪੈਂਦਾ ਹੈ ਜਿਸਨੂੰ ਮ੍ਰਿਗ ਅਸਲੀ ਨਿਸ਼ਾਨਾ ਮੰਨ ਕੇ ਉਸ ਵੱਲ ਦੌੜਦਾ ਹੈ ਅਤੇ ਦੌੜਦਾ ਦੌੜਦਾ ਆਪਣੀ ਜ਼ਿੰਦਗੀ ਖਤਮ ਕਰ ਲੈਂਦਾ ਹੈ। ਧਾਰਮਿਕ ਸੋਚ ਵੀ ਲੋਕਾਂ ਅੱਗੇ ਨਿਸ਼ਾਨਾ ਰੱਖਦੀ ਹੈ ਜੋ ਮਾਰੂਥਲ ਵਿਚਲੇ ਕਾਲਪਨਿਕ ਪਾਣੀ ਵਾਂਗ ਹੀ ਮਨੁੱਖ ਅੱਗੇ ਸਵਰਗ ਅਤੇ ਮੁਕਤੀ ਦੇ ਭੁਲੇਖੇ ਖੜ੍ਹੇ ਕਰਕੇ ਲੋਕਾਂ ਨੂੰ ਆਪਣੀ ਜ਼ਿੰਦਗੀ ਏਸ ਨਿਸ਼ਾਨੇ ਦੇ ਲੇਖੇ ਲਾਉਣ ਲਈ ਪ੍ਰੇਰਦੀ ਹੈ। ਪਰ ਅਜਿਹੇ ਨਿਸ਼ਾਨਿਆਂ ਦੀ ਮਨੁੱਖੀ ਜ਼ਿੰਦਗੀ ਲਈ ਕੋਈ ਸਾਰਥਿਕਤਾ ਨਹੀਂ ਬਣਦੀ।

ਇਸਦੇ ਮੁਕਾਬਲੇ ਲੱਖਾਂ ਲੋਕਾਂ ਨੇ ਮਨੁੱਖੀ ਜ਼ਿੰਦਗੀ ਨੂੰ ਬਿਹਤਰ ਬਨਾਉਣ, ਮਨੁੱਖੀ ਸਮਾਜ ਨੂੰ ਬਿਹਤਰ ਬਨਾਉਣ, ਆਪਣੇ ਆਲੇ ਦੁਆਲੇ ਨੂੰ ਬਿਹਤਰ ਬਨਾਉਣ ਦਾ ਨਿਸ਼ਾਨਾ ਮਿਥਿਆ। ਇਸ ਨਿਸ਼ਾਨੇ ਨੂੰ ਪੂਰਾ ਕਰਨ ਲਈ ਉਨ੍ਹਾਂ ਵੱਲੋਂ ਕੀਤੀਆਂ ਗਈਆਂ ਕੋਸ਼ਿਸ਼ਾਂ, ਆਪਣੇ ਸੁਫ਼ਨਿਆਂ ਨੂੰ ਸਾਕਾਰ ਕਰਨ ਲਈ ਕੀਤੇ ਗਏ ਕਾਰਜਾਂ, ਨੇ ਹੀ ਮਨੁੱਖੀ ਜ਼ਿੰਦਗੀ ਨੂੰ ਵਿਕਾਸ ਦੇ ਅਜੋਕੇ ਪੜਾਅ ਤੇ ਪਹੁੰਚਾਇਆ ਹੈ। ਜਿਹੜੇ ਨਿਸ਼ਾਨੇ ਵੱਡੇ ਅਤੇ ਉਚੇ ਹੁੰਦੇ ਹਨ ਉਨ੍ਹਾਂ ਲਈ ਇੱਕ ਵਿਅਕਤੀ ਦੀ ਜ਼ਿੰਦਗੀ ਕਾਫੀ ਨਹੀਂ ਹੁੰਦੀ, ਉਨ੍ਹਾਂ ਲਈ ਲੋਕਾਂ ਦੇ ਵੱਡੇ ਸਮੂਹ ਸੰਘਰਸ਼ ਕਰਦੇ ਹਨ, ਕਈ ਪੀੜ੍ਹੀਆਂ ਸੰਘਰਸ਼ ਕਰਦੀਆਂ ਹਨ, ਫਿਰ ਹੀ ਉਨ੍ਹਾਂ ਨਿਸ਼ਾਨਿਆਂ ਤੱਕ ਪਹੁੰਚਿਆ ਜਾਂਦਾ ਹੈ। ਜਿੰਨਾਂ ਲੋਕਾਂ ਅੱਗੇ ਜਾਂ ਜਿਨ੍ਹਾਂ ਕੌਮਾਂ ਅੱਗੇ ਕੋਈ ਨਿਸ਼ਾਨਾ ਹੀ ਨਹੀਂ ਹੁੰਦਾ ਉਹ ਕੋਈ ਪ੍ਰਾਪਤੀ ਕਰਨ ਤੋਂ ਤਾਂ ਵਾਂਝੇ ਰਹਿੰਦੇ ਹੀ ਹਨ ਨਾਲ ਨਾਲ ਆਪਣੀ ਜ਼ਿੰਦਗੀ ਨੂੰ ਵੀ ਨਿਰਾਰਥਕ ਅਤੇ ਉਤਸ਼ਾਹਹੀਣ ਬਣਾ ਲੈਂਦੇ ਹਨ। ਇਸ ਸੰਦਰਭ ਵਿੱਚ ਇੱਕ ਹੋਰ ਸ਼ਾਇਰ ਦੀਆਂ ਅੱਗੇ ਦਿੱਤੀਆਂ ਸਤਰਾਂ ਵੀ ਬੜੀ ਖ਼ੂਬਸੂਰਤ ਗੱਲ ਕਹਿੰਦੀਆਂ ਹਨ :-

ਏਕ ਮੰਜ਼ਿਲ ਕਾ ਪਾਨਾ ਹੀ ਮਕਸਦ ਨਹੀਂ,
ਚਲਦੇ ਰਹਿਨੇ ਕਾ ਕੁਛ ਔਰ ਭੀ ਹੈ ਸਬਬ;
ਹਮਕੋ ਮੰਜ਼ਿਲ ਅਗਰ ਨਾ ਮਿਲੇ ਨ ਸਹੀ,
ਕਮ-ਸ-ਕਮ ਰਾਸਤਾ ਤੋਂ ਸੰਵਰ ਜਾਏਗਾ।

ਰਾਜਪਾਲ ਸਿੰਘ

*ਅਪੀਲ* : ਸੂਝਵਾਨ ਲੇਖਕਾਂ ਨੂੰ ਬੇਨਤੀ ਹੈ ਕਿ ਲਿਖਤਾਂ ਭੇਜਦੇ ਸਮੇਂ ਇਸ ਗੱਲ ਦਾ ਖਿਆਲ ਰੱਖਣ ਕਿ ਸਫੇ ਦੇ ਇੱਕ ਪਾਸੇ ਲਿਖਿਆ ਹੋਵੇ। ਲਿਖਤ ਪੜ੍ਹੀ ਜਾਣ ਯੋਗ ਹੋਵੇ।

2- ਤਰਕਸ਼ੀਲ ਸੁਸਾਇਟੀ ਵਿੱਚ ਕੰਮ ਕਰਦੇ ਵੀਰਾਂ ਦੇ, ਜਿੰਨਾਂ ਦੇ ਲਾਈਫ ਮੈਂਬਰਸ਼ਿੱਪ ਚੰਦੇ ਭਰੇ ਹੋਏ ਹਨ, ਉਹ ਕ੍ਰਿਪਾ ਕਰਕੇ ਆਪਣੀ ਇਕਾਈ ਤੋਂ ਹੀ ਮੈਗਜ਼ੀਨ ਹਾਸਲ ਕਰ ਲਿਆ ਕਰਨ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਇੱਕ ਸਾਲ 'ਚ ਕੁੱਲ ਮਿਲਾਕੇ 3000-4000 ਦਾ ਖਰਚ ਬਚ ਸਕਦਾ ਹੈ। ਹਾਂ ਜੇ ਉਹ ਕਿਸੇ ਕਾਰਨ-ਵੱਸ ਇਹ ਨਹੀਂ ਕਰ ਸਕਦੇ ਤਾਂ ਮੁੱਖ ਦਫਤਰ ਨੂੰ ਲਿਖ ਸਕਦੇ ਹਨ, ਮੁੱਖ ਦਫਤਰ ਉਨ੍ਹਾ ਨੂੰ ਪਹਿਲਾਂ ਦੀ ਤਰ੍ਹਾਂ ਮੈਗਜ਼ੀਨ ਪੋਸਟ ਕਰ ਦਿਆ ਕਰੇਗਾ।

*ਵੱਲੋਂ : ਮੁੱਖ ਦਫਤਰ,*

# ਵਿਰਸੇ ਦੇ ਗੁਣ ਅਤੇ ਵਾਤਾਵਰਣ ਦਾ ਕੀ ਸਬੰਧ ਹੈ ?

ਹੇਮਰਾਜ ਸਟੈਨੋ

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਕਿਸੇ ਵੀ ਮਸਲੇ ਬਾਰੇ ਗਲਤ ਕਿਸਮ ਦੇ ਸਵਾਲ ਪੁੱਛਣਾ ਐਵੇਂ ਮਗਜ਼-ਖਪਾਈ ਕਰਨਾ ਹੈ। ਇਸ ਵਿਸ਼ੇ ਨੂੰ ਹੀ ਲੈ ਲਵੋ। ਜੇਕਰ ਆਪਾਂ ਇਹ ਸਵਾਲ ਕਰੀਏ ਕਿ ਕੀ ਅਸੀਂ ਹਮੇਸ਼ਾ ਵਾਸਤੇ ਇਹ ਕਹਿ ਸਕਦੇ ਹਾਂ ਕਿ ਆਮ ਤੌਰ 'ਤੇ ਵਿਰਸੇ ਦੇ ਗੁਣਾਂ ਅਤੇ ਸਮੁੱਚੇ ਰੂਪ ਵਿਚ ਵਾਤਾਵਰਣ ਵਿਚੋਂ ਕਿਹੜਾ ਜ਼ਿਆਦਾ ਮਹੱਤਵਪੂਰਨ ਹੈ ਜਾਂ ਜ਼ਿਆਦਾ ਸ਼ਕਤੀਸ਼ਾਲੀ ਹੈ ਤਾਂ ਇਹ ਸਵਾਲ ਠੀਕ ਨਹੀਂ। ਕਿਉਂ ? ਕਿਉਂਕਿ ਜੀਵਨ ਦਾ ਹਰ ਇੱਕ ਵਰਤਾਰਾ ਇਨ੍ਹਾਂ ਦੋਨਾਂ ਦੀ ਉਤਪਤੀ ਹੁੰਦਾ ਹੈ।

ਵਰਤਾਰਾ ਕੀ ਹੈ ? ਜੀਵੀ-ਅਮਲ ਜਿਉਂਦੀ ਦੇਹ ਦਾ ਤੱਤ ਹੈ ਅਤੇ ਵਰਤਾਰਾ ਤੱਤ ਦਾ ਬਾਹਰੋਂ ਦਿਸਦਾ, ਸਿੱਧਾ ਪ੍ਰਗਟਾਅ ਹੈ, ਉਹ ਰੂਪ ਜਿਸ ਵਿਚ ਇਹ ਆਪਣੇ ਆਪ ਨੂੰ ਪ੍ਰਗਟਾਉਂਦਾ ਹੈ। ਮਿਸਾਲ ਵਜੋਂ ਹਰ ਜਿਉਂਦੀ ਸ਼ੈਅ ਦੇ ਤੱਤ ਵਜੋਂ ਜੀਵੀ-ਅਮਲ ਅਤਿ-ਅੰਤ ਵੰਨ-ਸੁਵੰਨੇ ਵਰਤਾਰਿਆਂ ਵਿਚ ਪ੍ਰਤੱਖ ਹੁੰਦਾ ਹੈ। ਇਹ ਬੂਟਿਆਂ ਦੀਆਂ ਲਗਭਗ ਪੰਜ ਲਖ ਜਾਤੀਆਂ ਵਿਚ ਅਤੇ ਪਸ਼ੂਆਂ ਦੀਆਂ ਲਗਭਗ ਪੰਦਰਾਂ ਲੱਖ ਜਾਤੀਆਂ ਵਿਚ ਪ੍ਰਗਟ ਹੁੰਦਾ ਹੈ। ਉਹ ਸਾਰ, ਦਿਖ ਅਤੇ ਵਿਕਾਸ ਦੀ ਪੱਧਰ ਵਿਚ ਇਕ ਦੂਜੇ ਤੋਂ ਵੱਖ ਹਨ; ਉਹ ਵੱਖ-ਵੱਖ ਢੰਗਾਂ ਨਾਲ ਆਹਾਰ ਸਮੋਂਦੇ ਹਨ, ਵਧਦੇ ਅਤੇ ਆਪਣੇ ਆਪ ਨੂੰ ਫੈਲਾਉਂਦੇ ਹਨ। ਪਰ ਪੌਦਾ ਕੋਈ ਵੀ ਹੋਵੇ ਉਸ ਵਿਚਲਾ ਉਗਮਣ ਦਾ ਵਿਰਸਈ ਗੁਣ ਅਤੇ ਉਸ ਲਈ ਲੋੜੀਂਦਾ ਅਨੁਕੂਲ ਜਲਵਾਯੂ ਦਾ ਹੋਣਾ ਵੀ ਲਾਜ਼ਮੀ ਹੁੰਦਾ ਹੈ ਤਾਂ ਹੀ ਉਹ ਇੱਕ ਵਰਤਾਰਾ ਬਣਦੇ ਹਨ। ਕਿਉਂਕਿ ਜੇ ਕਣਕ ਦੇ ਬੀਜ ਅੰਦਰ ਉਗਮਣ ਦਾ ਗੁਣ ਮੌਜੂਦ ਹੈ ਪਰ ਉਸ ਲਈ ਅਨੁਕੂਲ ਜਲਵਾਯੂ ਨਹੀਂ ਤਾਂ ਪੌਦੇ ਵਾਲਾ ਵਰਤਾਰਾ ਸਾਡੇ ਸਾਹਮਣੇ ਪ੍ਰਗਟ ਨਹੀਂ ਹੋ ਸਕੇਗਾ ਅਤੇ ਇਸਦੇ ਉਲਟ ਵੀ ਗੱਲ ਠੀਕ ਹੈ।

ਇਸੇ ਤਰ੍ਹਾਂ ਕਿਸੇ ਵੀ ਪ੍ਰੀਣਾਮ ਲਈ ਵਿਰਸੇ ਦੇ ਗੁਣ ਅਤੇ ਵਾਤਾਵਰਣ ਦੋਨੋਂ ਹੀ ਇੱਕੋ-ਜਿੰਨੇ ਜ਼ਰੂਰੀ ਹਨ। ਇਨ੍ਹਾਂ ਵਿਚੋਂ ਕਦੇ ਵੀ ਨਾ ਤਾਂ ਇਕ ਨੂੰ ਹਮੇਸ਼ਾ ਖਤਮ ਕੀਤਾ ਜਾ ਸਕਦਾ ਹੈ ਅਤੇ ਨਾ ਕਦੇ ਇੱਕ ਨੂੰ ਅਲੱਗ ਹੀ ਕੀਤਾ ਜਾ ਸਕਦਾ ਹੈ। ਇਹ ਦੋਨੋਂ ਹੀ ਕਿਸੇ ਵੀ ਖਾਸ ਸਥਿਤੀ ਅੰਦਰ ਬਹੁਤ ਜ਼ਿਆਦਾ ਘਿਓ-ਖਿਚੜੀ ਹੋਏ ਪਏ ਹੁੰਦੇ ਹਨ। ਇਨ੍ਹਾਂ ਕਾਰਨਾਂ ਕਰਕੇ ਵਿਰਸੇ ਅਤੇ ਵਾਤਾਵਰਣ ਦੇ ਬਿਲਕੁਲ ਇੱਕੋ-ਜਿਹੇ ਅੰਸ਼ਾਂ ਨਾਲ ਮਿਲਕੇ ਬਣੀਆਂ ਦੋ ਸਥਿਤੀਆਂ ਤੱਕ ਨੂੰ ਸਮਝਣਾ ਅਸੰਭਵ ਦਿਖਾਈ ਦੇਣ ਲੱਗ ਪੈਂਦਾ ਹੈ, ਬਿਲਕੁਲ ਉਵੇਂ ਜਿਵੇਂ ਹਰ ਇਕ ਮਨੁੱਖੀ ਚਿਹਰਾ ਕਿਸੇ ਨਾ ਕਿਸੇ ਪੱਖੋਂ ਹਰ ਦੂਸਰੇ ਚਿਹਰੇ ਨਾਲੋਂ ਵੱਖਰਾ ਹੁੰਦਾ ਹੈ ਉਸੇ ਲਿਹਾਜ਼ ਨਾਲ ਹਰ ਸਥਿਤੀ ਵੀ ਨਿਰਾਲੀ ਹੁੰਦੀ ਹੈ। ਇਸਤੋਂ ਇਲਾਵਾ ਜਿੱਥੇ ਦੋ ਜਾਂ ਦੋ ਤੋਂ ਜ਼ਿਆਦਾ ਅੰਸ਼ ਇਕ ਹਾਸਲ ਸਿੱਟੇ ਲਈ ਬਰੋ-ਬਰੋਬਰ ਜ਼ਰੂਰੀ ਹੁੰਦੇ ਹਨ ਉਥੇ ਇਹ ਪੁੱਛਣਾ ਫਜ਼ੂਲ ਹੈ ਕਿ ਆਮ ਤੌਰ 'ਤੇ ਕਿਹੜਾ ਜ਼ਿਆਦਾ ਮਹੱਤਵਪੂਰਨ ਹੈ। ਮਿਸਾਲ ਵਜੋਂ, ਕੀ ਜੀਵਨ ਨੂੰ ਕਾਇਮ ਰੱਖਣ ਲਈ ਖੁਰਾਕ ਜ਼ਿਆਦਾ ਮਹੱਤਵਪੂਰਨ ਹੈ ਕਿ ਹਵਾ ? ਕੀ ਖੁਦ ਮਨੁੱਖਾਂ ਦੇ ਆਪਣੇ ਆਪ ਨਾਲੋਂ ਮਨੁੱਖੀ ਰਿਸ਼ਤੇ ਸਮਾਜ ਦੀ ਸਿਰਜਣਾ ਵਾਸਤੇ ਜ਼ਿਆਦਾ ਜ਼ਰੂਰੀ ਹਨ...ਵਗੈਰਾ ਵਗੈਰਾ ?

ਉਪਰੋਕਤ ਸਵਾਲ ਦੇਖਣ ਨੂੰ ਜਿੰਨੇ ਬੇਮਤਲਬੇ ਜਿਹੇ ਲਗਦੇ ਹਨ ਲੋਕਾਂ ਨੂੰ ਇਨ੍ਹਾਂ ਬਾਰੇ ਜਾਣਨ ਦੀ ਉਨ੍ਹੀ ਦੀ ਤੀਬਰ ਜਗਿਆਸਾ ਰਹੀ ਹੈ, ਰਹਿ ਰਹੀ ਹੈ, ਰਹਿਣੀ ਚਾਹੀਦੀ ਹੈ। ਸਾਡੇ ਦੇਸ਼ ਵਾਸਤੇ ਤਾਂ ਇਹ ਗੱਲ ਦਾ ਨਿਰਣਾ ਹੋਰ ਵੀ ਜ਼ਰੂਰੀ ਹੈ ਕਿਉਂਕਿ ਅੰਗਰੇਜ਼ਾਂ ਨਾਲ ਜਦੋਂ-ਕਦੇ ਆਜ਼ਾਦੀ ਦੇਣ ਦੀ ਗੱਲ ਤੁਰਦੀ ਤਾਂ ਉਹ ਮਕਾਰੀ ਨਾਲ ਇਸੇ ਸਿਧਾਂਤਕ-ਨਿਯਮ ਦਾ ਆਸਰਾ ਲੈਂਦੇ ਹੋਏ ਆਜ਼ਾਦੀ ਦੀ ਗੱਲ ਤਾਂ ਦੂਰ ਭਾਰਤੀਆਂ ਨੂੰ ਉਚ-ਅਹੁਦਿਆਂ ਤੋਂ ਵੀ ਇਨਕਾਰ ਕਰ ਦਿੰਦੇ ਸਨ। ਲਾਰਡ ਕਰਜ਼ਨ ਦਾ ਮਿਤੀ 30 ਮਾਰਚ, 1904, ਨੂੰ ਦਿੱਤਾ ਬਿਆਨ ਅੰਗਰੇਜ਼ ਜ਼ਾਤੀ ਦੀ ਅਖੌਤੀ ਸਰੇਸ਼ਟਤਾ ਅਤੇ ਨਸਲੀ ਵਿਤਕਰੇ ਨੂੰ ਪੂਰੀ ਤਰ੍ਹਾਂ ਪ੍ਰਗਟ ਕਰਦਾ ਹੈ। ਉਨ੍ਹਾਂ ਕਿਹਾ ਕਿ "ਸਾਧਾਰਨ ਨਿਯਮ ਅਨੁਸਾਰ ਭਾਰਤ ਦੀ ਸਿਵਲ ਸਰਵਿਸ ਵਿੱਚ (ਅਸਲ ਵਿਚ ਉਨ੍ਹਾਂ ਦਾ ਮਤਲਬ ਸੈਨਿਕ ਸੇਵਾਵਾਂ ਵੀ ਸਨ) ਸਭ ਤੋਂ ਵੱਡੇ ਅਹੁਦਿਆਂ ਤੇ ਅੰਗਰੇਜ਼ਾਂ ਦੀ ਹੀ ਨਿਯੁਕਤੀ ਕੀਤੀ ਜਾਣੀ ਚਾਹੀਦੀ ਹੈ ਕਿਉਂਕਿ ਕੁਝ ਅੰਸ਼ ਤਕ ਪਾਲਨ-ਪੋਸਣ, ਕੁਝ ਅੰਸ਼ ਤਕ ਖ਼ਾਨਦਾਨੀ ਵਿਰਸੇ ਅਤੇ ਕੁਝ ਅੰਸ਼ ਤਕ ਵਿਦਿਆ ਦੇ ਕਾਰਨ ਉਹਨਾਂ ਨੂੰ ਸਰਕਾਰ ਦੇ ਸਿਧਾਂਤਾਂ ਦਾ ਗਿਆਨ ਹੁੰਦਾ ਹੈ ਅਤੇ ਉਹਨਾਂ ਦੀਆਂ ਆਦਤਾਂ ਚੰਗੀਆਂ ਹੁੰਦੀਆਂ ਹਨ ਅਤੇ ਉਹਨਾਂ ਵਿੱਚ ਆਚਰਣਕ ਫੁਰਤੀਲਾਪਨ ਹੁੰਦਾ ਹੈ ਜੋ ਅਜਿਹੇ ਕੰਮਾਂ ਲਈ ਜ਼ਰੂਰੀ ਹੈ।" ਸੋ ਇਹ ਸਵਾਲ ਘੋਖੇ ਜਾਣੇ ਜ਼ਰੂਰੀ ਹਨ।

ਵਿਰਸੇ ਦੇ ਗੁਣ ਕੀ ਹਨ ? ਪੰਜਾਬੀ ਦੀ ਇੱਕ ਕਹਾਵਤ ਹੈ "ਜੰਮਦੀਆਂ ਸੂਲਾਂ ਦੇ ਮੂੰਹ ਤਿੱਖੇ", ਬੱਸ ਇਹ ਵਿਰਸੇ ਦੇ ਗੁਣਾਂ ਨੂੰ ਪੂਰਨ ਸਪਸ਼ਟ ਕਰ ਦਿੰਦੀ ਹੈ। ਵਿਰਸੇ ਦੇ ਗੁਣ ਜ਼ੀਨਜ਼ਾਂ - ਜੀਵਾਣੂ ਕੋਸ਼ਿਕਾਵਾਂ - ਵਿੱਚ ਜੀਵਨ ਦੀਆਂ ਸਾਰੀਆਂ ਲੁਕੀਆਂ ਪਈਆਂ ਸ਼ਕਤੀਆਂ ਨੂੰ ਕਿਹਾ ਜਾਂਦਾ ਹੈ। ਅਤੇ ਵਾਤਾਵਰਣ ? ਇਹ ਸਾਡੇ ਘਰ-ਪਰਿਵਾਰ, ਅਤੇ ਹੋਰ ਸਮਾਜਕ ਆਲੇ-ਦੁਆਲੇ



ਦੇ ਹਰ ਕਿਸਮ ਦੇ ਮਾਹੌਲ ਅਤੇ ਹਾਲਤਾਂ ਨੂੰ ਕਿਹਾ ਜਾਂਦਾ ਹੈ। ਫਿਰ ਉਹ ਕਿਹੋ-ਜਿਹਾ ਸਵਾਲ ਹੈ ਜਿਸਦਾ ਪੂਰਾ ਤੇ ਠੀਕ ਜਵਾਬ ਮਿਲ ਸਕਦਾ ਹੈ ? ਇਹ ਤਾਂ ਬਹੁਤ ਹੀ ਸਾਫ ਹੈ ਕਿ ਇਹ ਸਵਾਲ ਕਦੇ ਵੀ ਨਹੀਂ ਰਿਹਾ ਹੈ ਕਿ ਕਿਸੇ ਵੀ ਸਥਿਤੀ ਵਾਸਤੇ ਇੱਕ ਹੀ ਅੰਸ਼ ਦਾ ਨਿਰੋਲ ਯੋਗਦਾਨ ਹੁੰਦਾ ਹੈ। ਆਓ ਉਦਾਹਰਣ ਲਈਏ। ਮੰਨ ਲਓ ਦੋ ਧਾਰਮਿਕ ਫਿਰਕੇ ਸ਼ਾਤੀ-ਪੂਰਨ ਸਥਿਤੀ ਵਿੱਚ ਰਹਿ ਰਹੇ ਹਨ ਪਰ ਕੋਈ ਸ਼ਰਾਰਤੀ ਅਨਸਰ ਉਨਾਂ ਵਿਚੋਂ ਕਿਸੇ ਇੱਕ ਦੇ ਧਰਮ ਦੇ ਖਿਲਾਫ ਕੋਈ ਭੜਕਾਊ ਘਟਨਾ ਕਰਕੇ ਸਾਰੀ ਸਥਿਤੀ ਨੂੰ ਦੰਗੇ-ਫਸਾਦਾਂ ਵਾਲੀ ਬਣਾ ਦਿੰਦਾ ਹੈ ਜਿਹੜੀ ਕਿ ਸ਼ਾਤੀ-ਪੂਰਵਕ ਸਥਿਤੀ ਨਾਲੋਂ ਸਿਫਤੀ ਤੌਰ ਤੇ ਵੱਖਰੀ ਹੈ। ਪਰ ਫਿਰ ਕੀ ਅਸੀਂ ਸਿਰਫ ਨਿਰੋਲ ਭੜਕਾਊ ਅੰਸ਼ ਨੂੰ ਹੀ ਦੋਸ਼ੀ ਮੰਨਾਂਗੇ ? ਨਹੀਂ। ਕਿਉਂਕਿ ਜੇ ਧਰਮਾਂ ਵਿੱਚ ਜ਼ਮਾਂਦਰੂ ਤੌਰ ਤੇ ਕੱਟੜਤਾ ਵਾਲਾ ਗੁਣ ਮੌਜੂਦ ਨਾ ਹੋਵੇ ਤਾਂ ਇਹ ਭੜਕਾਊ ਅੰਸ਼ ਵੀ ਕੋਈ ਰੋਲ ਨਹੀਂ ਕਰ ਸਕਦਾ। ਇਹ ਧਰਮਾਂ ਦਾ ਜ਼ਮਾਂਦਰੂ ਕੱਟੜਤਾ ਵਾਲਾ ਤੱਤ ਅਤੇ ਮੌਕੇ ਤੇ ਕੀਤੀ ਭੜਕਾਊ ਘਟਨਾ ਵਾਲਾ ਅੰਸ਼ ਰਲਕੇ ਹੀ ਇਹੋ ਜਿਹੀ ਸਥਿਤੀ ਬਣਦੀ ਹੈ। ਇਸ ਲਈ ਅਸੀਂ ਕਿਸੇ ਵੀ ਸਥਿਤੀ ਨੂੰ ਨਿਰੋਲ ਇੱਕੋ ਹੀ ਅੰਸ਼ ਦੇ ਸਿਰ ਨਹੀਂ ਮੜ੍ਹ ਸਕਦੇ। ਪ੍ਰੰਤੂ ਫਿਰ ਵੀ ਜੀਵ-ਵਿਗਿਆਨੀਆਂ ਅਤੇ ਸਮਾਜ ਵਿਗਿਆਨੀਆਂ, ਦੋਨਾਂ ਵਾਸਤੇ ਹੀ ਅਪਾਰ ਮਹੱਤਤਾ ਦੇ ਸਵਾਲ ਕਾਇਮ ਹਨ। ਮਿਸਾਲ ਦੇ ਤੌਰ 'ਤੇ ਜੀਵ-ਵਿਗਿਆਨੀ ਵਿਸ਼ੇਸ਼ਤਾਈਆਂ ਦੀ ਉਸ ਇਕਾਈ ਦੀ ਵਰਾਸਤ ਨੂੰ ਖੋਜਣ ਵਿਚ ਦਿਲਚੱਸਪੀ ਰਖਦਾ ਹੈ ਜਿਹੜੀ ਬਿੱਲੀਆਂ ਅੱਖਾਂ, ਗੋਰੀ ਚਮੜੀ, ਖ਼ੂਨ ਦਾ ਤੇਜ਼ ਵਹਾਓ ਜਾਂ ਇਸੇ ਤਰਾਂ ਹੋਰ ਪਿੱਛੇ ਕੰਮ ਕਰਦੀ ਹੈ। ਇਹ ਵਿਰਸੇ ਦੇ ਗੁਣਾਂ ਦੀ ਬਣਤਰ ਅੰਦਰ ਨਿਖੇੜੇ ਜਾ ਸਕਣ ਵਾਲੇ ਵਿਸ਼ੇਸ਼ ਨਿਰਣਾਇਕਾਂ ਸਬੰਧੀ ਸੰਕੇਤ ਕਰਦੇ ਹਨ। ਉਹ ਇਸ ਵਿਚ ਦਿਲਚਸਪੀ ਰੱਖਦਾ ਹੈ ਕਿ ਸਰੀਰ 'ਤੇ ਪ੍ਰਭਾਵ ਪਾਉਣ ਵਾਲੀਆਂ ਪੂਰਵ-ਰੁਚੀਆਂ, ਜਿਵੇਂ ਕਿ ਖਾਸ ਬਿਮਾਰੀਆਂ ਦੀ ਰੁਚੀ, ਵਾਤਾਵਰਣ ਦੀਆਂ ਬਦਲਦੀਆਂ ਹਾਲਤਾਂ ਅਧੀਨ ਆਪਣੇ ਆਪਨੂੰ ਕਿਸ ਵਿਧੀ ਨਾਲ ਪ੍ਰਗਟ ਕਰਦੀ ਹੈ। ਪਰ ਸਮਾਜ ਵਿਗਿਆਨੀ, ਉਦਾਹਰਣ ਵਜੋਂ ਇਸ ਵਿਚ ਦਿਲਚੱਸਪੀ ਰਖਦਾ ਹੈ ਕਿ ਆਮ ਵਾਤਾਵਰਣ ਅੰਦਰ ਇਕ ਗਰੁੱਪ ਕਿਸ ਤਰੀਕੇ ਨਾਲ ਪੇਸ਼ ਆਉਂਦਾ ਹੈ। ਉਸਦੀ ਦਿਲਚੱਸਪੀ ਇਸ ਗੱਲ ਵਿੱਚ ਹੁੰਦੀ ਹੈ ਕਿ ਇਕ ਹਾਸਲ ਵਾਤਾਵਰਣ 'ਚ ਪਾਲਿਆ ਇਕ ਗਰੁੱਪ ਇਸੇ ਵਾਤਾਵਰਣ ਅੰਦਰ ਹੁੰਦੀਆਂ ਤਬਦੀਲੀਆਂ ਜਾਂ ਉਨ੍ਹਾਂ ਦੇ ਕਿਸੇ ਹੋਰ ਵਾਤਾਵਰਣ ਵਿਚ ਚਲੇ ਜਾਣ ਤੇ ਕਿਸ ਤਰ੍ਹਾਂ ਨਾਲ ਪ੍ਰਭਾਵਿਤ ਹੁੰਦਾ ਹੈ। ਇਸ ਗੱਲ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ ਕਿ ਪੂਰਵਜ ਵਿਰਸੇ ਦੇ ਕੀ ਗੁਣ ਹਨ ਜਦੋਂ ਕਿ ਇਕ ਅਵਾਸੀ ਗਰੁੱਪ ਦੂਸਰੇ ਦੇਸ਼ ਅੰਦਰ ਵਸਾਇਆ ਜਾਂਦਾ ਹੈ, ਉਹ ਨਵੇਂ ਵਾਤਾਵਰਣ ਨਾਲ ਮਿਲਦੀਆਂ-ਜੁਲਦੀਆਂ ਵਿਸ਼ੇਸ਼ਤਾਈਆਂ ਦਿਖਾਉਂਦਾ ਹੈ। ਪਰ ਫਿਰ ਵੀ ਕੋਈ ਆਦਮੀ ਉਸੇ ਢੰਗ ਨਾਲ ਪ੍ਰਭਾਵਿਤ ਨਹੀਂ ਹੋ ਸਕਦਾ ਜਿਸ ਤਰ੍ਹਾਂ ਨਾਲ ਰਿਵਾਜਾਂ, ਰਵਈਏ ਅਤੇ ਜੀਵਨ-ਪੱਧਤੀਆਂ, ਬਦਲੀਆਂ ਹੋਈਆਂ ਆਰਥਿਕ ਹਾਲਤਾਂ, ਨਵੇਂ ਕੰਮ-ਕਾਜੀ ਰੁਝੇਵਿਆਂ, ਜਾਂ ਇਸੇ ਤਰਾਂ ਹੀ ਹੋਰ, ਕਰਕੇ ਬਦਲਦੀਆਂ ਹਨ। ਅਸੀਂ ਆਪਣੇ ਜੀਵਨ ਵਿੱਚ ਅਨੇਕ ਉਦਾਹਰਣਾਂ ਦੇਖ ਸਕਦੇ ਹਾਂ ਕਿ ਕਿਸ ਤਰ੍ਹਾਂ ਗਰੀਬੀ ਤੋਂ ਅਮੀਰੀ ਜਾਂ ਇਸਦੇ ਉਲਟ ਤਬਦੀਲੀ, ਵਿਅਕਤੀਆਂ ਅਤੇ ਗਰੁੱਪਾਂ ਦੇ ਰਵਈਏ ਅਤੇ ਮਿਆਰਾਂ ਵਿਚ ਬਰਾਬਰ ਤਬਦੀਲੀ ਲਿਆਉਂਦੀ ਹੈ। ਸਾਡੇ ਦੇਸ਼ ਅੰਦਰ ਅਸੀਂ ਦੇਖ ਸਕਦੇ ਹਾਂ ਕਿ ਜਿਹੜੇ ਪਹਿਲਾਂ ਜਨਮ ਤੋਂ ਹੀ ਅਖੌਤੀ ਤੌਰ 'ਤੇ ਜ਼ਰਾਇਮ-ਪੇਸ਼ਾ ਲੋਕ ਗਿਣੇ ਜਾਂਦੇ ਸਨ, ਮਿਸਾਲ ਵਜੋਂ ਬੌਰੀਆ ਬਰਾਦਰੀ, ਅੱਜ ਉਹ ਟਿਕ ਕੇ ਇੱਕ ਥਾਂ ਰਹਿਣ ਵਾਲੀ ਅਤੇ ਖੇਤੀ ਜਾਂ ਹੋਰ ਕੰਮਾਂ-ਕਾਰਾਂ ਵਿਚ ਰੁੱਝੀ ਜੰਤਾ ਬਣ ਗਈ ਹੈ। ਜਿਵੇਂ ਜਿਵੇਂ ਸਭਿਅਤਾ ਅੱਗੇ ਵਧਦੀ ਜਾਂਦੀ ਹੈ ਉਵੇਂ ਹੀ ਜੀਵਨ ਦੇ ਮਾਰਗ-ਦਰਸ਼ਨ ਦੇ ਲੋਕਾਚਾਰ ਦੀ ਕਾਇਆਪਲਟ ਹੁੰਦੀ ਰਹਿੰਦੀ ਹੈ। ਜਦੋਂ ਪੱਛਮੀ ਸਭਿਅਤਾ ਦੀਆਂ ਤਕਨੀਕਾਂ ਆਦਿ-ਕਬਾਇਲੀ ਲੋਕਾਂ ਵਿਚ ਲਿਆਂਦੀਆਂ ਗਈਆਂ ਜਾਂ ਉਨ੍ਹਾਂ 'ਤੇ ਜ਼ਬਰੀ ਮੜ੍ਹੀਆਂ ਗਈਆਂ ਤਾਂ ਉਨ੍ਹਾਂ ਲੋਕਾਂ ਨੇ ਇਕ ਖਾਸ ਵਿਸ਼ੇਸ਼ਤਾ ਵਾਲੇ ਪ੍ਰਤਿਕਰਮ ਦਿਖਾਏ। ਅਮਰੀਕਾ, ਰੂਸ, ਜਪਾਨ ਯਾਨੀ ਸਾਰੀ ਧਰਤੀ ਉਤੇ ਹੀ ਖੇਤੀ ਵਿਚ ਜੁਟੀ ਲੋਕਾਈ ਨੇ ਸਨਅਤੀਕਰਨ ਦੇ ਅਮਲ ਅੰਦਰ ਮਹੱਤਵਪੂਰਨ ਪ੍ਰੀਵਰਤਨ ਉਭਾਰੇ ਹਨ। ਅਣਗਿਣਤ ਉਤਰਾਵਾਂ-ਚੜ੍ਹਾਵਾਂ ਦੇ ਬਾਵਜੂਦ ਅਸੀਂ ਵਾਤਾਵਰਣ ਅੰਦਰ ਹੋਈਆਂ ਵਿਸ਼ੇਸ਼ ਤਬਦੀਲੀਆਂ ਪ੍ਰਤਿ ਵਿਸ਼ੇਸ਼ ਪ੍ਰਤਿਕਰਮ ਖੋਜ ਸਕਦੇ ਹਾਂ। ਮਿਸਾਲ ਦੇ ਤੌਰ ਤੇ ਅੱਜ ਤੋਂ ਕੋਈ 60 ਕੁ ਸਾਲ ਪਹਿਲਾਂ ਜਦੋਂ ਰਸਾਇਣਕ ਖਾਦ (ਯੂਰੀਆ) ਆਈ ਤਾਂ ਸਾਡੀ ਭੋਲੀ-ਭਾਲੀ ਜੰਤਾ ਨੇ ਇਸਦੀ ਵਰਤੋਂ ਕਰਨ ਵਿੱਚ ਹਿਚਕਚਾਟ ਦਿਖਾਈ ਪਰ ਉਨ੍ਹਾਂ ਦਾ ਇਸ ਸਬੰਧੀ ਦ੍ਰਿਸ਼ਟੀਕੋਣ ਧਾਰਮਿਕ ਬਿਰਤੀ ਵਾਲਾ ਸੀ ਕਿ ਇਹ ਖਾਦ ਹੱਡਾਂ ਦੀ ਬਣੀ ਹੋਈ ਹੈ ਅਤੇ ਇਸਨੂੰ ਹੱਥ ਲਾਉਣਾ ਪਾਪ ਹੈ, ਪਰ ਦੂਸਰੇ ਪਾਸੇ ਸਾਡੇ ਦੇਸ਼ ਦੇ ਉਘੇ ਦਾਰਸ਼ਨਿਕ ਜਵਾਹਰ ਲਾਲ ਨਹਿਰੂ ਨੇ ਇਸਦੀ ਵਰਤੋਂ ਦਾ ਵਿਰੋਧ ਵਿਗਿਆਨਕ ਦ੍ਰਿਸ਼ਟੀਕੋਨ ਤੋਂ ਕਰਦਿਆਂ ਆਪਣੀ ਕਿਰਤ "ਭਾਰਤ ਇੱਕ ਖੋਜ" ਵਿੱਚ ਲਿਖਿਆ ਕਿ ਜੇਕਰ ਸਾਡੇ ਦੇਸ਼ ਨੇ ਰਸਾਇਣਕ ਖਾਦਾਂ ਦੀ ਅੰਨੇ-ਵਾਹ ਵਰਤੋਂ ਸ਼ੁਰੂ ਕਰ ਦਿੱਤੀ ਤਾਂ ਸਾਡਾ ਦੇਸ਼ ਬੰਜਰ ਬਣ ਜਾਵੇਗਾ (ਜੋ ਅੱਜ ਠੀਕ ਸਾਬਿਤ ਹੋ ਰਹੀ ਹੈ)। ਯਾਨੀ ਵਾਤਾਵਰਣ ਅਤੇ ਉਸ ਵਿੱਚ ਆਓਣ ਵਾਲੀ ਕਿਸੇ ਵੀ ਤਬਦੀਲੀ ਦਾ ਕਿਉਂਕਿ ਕੋਈ ਨਾ ਕੋਈ ਪ੍ਰਤਿਕਰਮ ਹੋਣਾ ਲਾਜ਼ਮੀ ਹੈ ਇਸ ਲਈ ਇਸਦਾ ਜੀਵਨ ਨਾਲ ਕੀ ਰਿਸ਼ਤਾ ਹੈ, ਇਸਦਾ ਖੁਰਾ ਅਸੀਂ ਇੱਥੋਂ ਹੀ

ਖੋਜ ਸਕਦੇ ਹਾਂ ।

ਪਰ ਇਨ੍ਹਾਂ ਤਬਦੀਲੀਆਂ ਦਾ ਅਧਿਐਨ ਕੀ ਸਾਨੂੰ ਇਹ ਦੱਸ ਸਕਦਾ ਹੈ ਕਿ ਜ਼ਿਆਦਾ ਮਹੱਤਵਪੂਰਨ ਵਿਰਸੇ ਦਾ ਗੁਣ ਹੈ ਜਾਂ ਵਾਤਾਵਰਣ ਦਾ ? ਨਹੀਂ । ਹਾਂ, ਘੱਟੋ-ਘੱਟ ਇਹ ਸਾਨੂੰ ਐਨਾ ਜ਼ਰੂਰ ਦੱਸੇਗਾ ਕਿ ਇਨ੍ਹਾਂ ਦੋਨਾਂ ਵਿਚੋਂ ਹਰ ਇੱਕ ਮਹੱਤਵਪੂਰਨ "ਕਿਉਂ" ਹੈ ਅਤੇ ਇਸਦੀ ਮਹੱਤਤਾ ਕਿਹੜੇ ਢੰਗਾਂ ਰਾਹੀਂ ਪ੍ਰਗਟ ਹੁੰਦੀ ਹੈ । ਜਦੋਂ ਕਿਸੇ ਖਾਸ ਸਥਿਤੀ ਵਿਚ ਇਕ ਨਵਾਂ ਤੱਤ ਦਾਖਲ ਕੀਤਾ ਜਾਵੇ ਤੇ ਨਤੀਜੇ ਵਜੋਂ ਕੋਈ ਮਹੱਤਵਪੂਰਨ ਤਬਦੀਲੀ ਹੋਵੇ ਤਾਂ ਸਾਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਇਸ ਤਬਦੀਲੀ ਦਾ ਸਬੰਧ ਲਾਜ਼ਮੀ ਤੌਰ 'ਤੇ ਨਿਰੋਲ ਉਸੇ ਤੱਤ ਕਰਕੇ ਹੀ ਹੈ । ਊਂ ਤਾਂ ਉਪਰ ਦਿੱਤੀ ਧਾਰਮਿਕਤਾ ਵਾਲੀ ਉਦਾਹਰਣ ਵੀ ਇਸ ਤੇ ਢੁਕਦੀ ਹੈ, ਪਰ ਫਿਰ ਵੀ ਇੱਥੇ ਇੱਕ ਰਸਾਇਣਕ ਸੂਤਰ ਦੀ ਮਿਸਾਲ ਵੀ ਲੈ ਲੈਂਦੇ ਹਾਂ । ਕਿਸੇ ਵੀ ਰਸਾਇਣਕ ਸੂਤਰ ਅੰਦਰ ਜ਼ਾਹਰਾ ਮਾਮੂਲੀ ਤਬਦੀਲੀ ਦਾ ਮਤਲਬ ਖੁਰਾਕ ਅਤੇ ਜ਼ਹਿਰ ਵਿਚਕਾਰਲੇ ਵਖਰੇਵੇਂ ਤੋਂ ਹੋ ਸਕਦਾ ਹੈ, ਪ੍ਰੰਤੂ ਇਹ ਉਨ੍ਹਾਂ ਸਿਰਜਕਾਂ ਦਾ ਇਕ ਨਵਾਂ ਜੋੜ-ਮੇਲ ਹੈ, ਜਿੰਨ੍ਹਾਂ ਤੋਂ ਮਿਲਕੇ ਇਹ ਬਣਿਆ ਹੈ ਜਿਹੜਾ ਜ਼ਹਿਰੀਲਾ ਹੈ ਨਾ ਕਿ ਆਪਣੇ ਆਪ ਵਿਚ ਕੋਈ ਇਕੱਲਾ ਸਿਰਜਕ । ਮਿਸਾਲ ਵਜੋਂ ਸਲਫਾਸ ਦੀਆਂ ਗੋਲੀਆਂ ਖਾ ਲੈਣ ਨਾਲ ਵਿਅਕਤੀ ਦੀ ਮੌਤ ਹੋ ਜਾਂਦੀ ਹੈ । ਪਰ ਕਿਉਂ ? ਕਿਉਂਕਿ ਸਲਫਾਸ ਦੀਆਂ ਗੋਲੀਆਂ ਵਿਚ ਫਾਸਫੋਮੀਨ ਨਾਮੀ ਇੱਕ ਜ਼ਹਿਰੀਲੀ ਗੈਸ ਹੁੰਦੀ ਹੈ ਅਤੇ ਇਸ ਗੈਸ ਦੇ ਫੈਲਰਣ ਲਈ ਪਾਣੀ ਦਾ ਹੋਣਾ ਲਾਜ਼ਮੀ ਹੈ ਅਤੇ ਪਾਣੀ ਪਹਿਲਾਂ ਹੀ ਸਾਡੇ ਸਰੀਰ ਅੰਦਰ ਮੌਜੂਦ ਹੁੰਦਾ ਹੈ । ਬੱਸ ਇਹ ਉਸ ਪਾਣੀ ਵਿਚ ਹੀ ਘੁਲਕੇ ਮਿਸ਼ਰਤ ਹੋ ਜਾਂਦੀ ਹੈ ਅਤੇ ਸਾਡੀ ਸਾਰੀ ਸਾਹ ਪ੍ਰਕ੍ਰਿਆ ਰੋਕ ਦਿੰਦੀ ਹੈ । ਇਹ ਮਿਸ਼ਰਣ ਇਸ ਤਰ੍ਹਾਂ ਦਾ ਬਣ ਜਾਂਦਾ ਹੈ ਕਿ ਨਾ ਤਾਂ ਇਸਨੂੰ ਅੱਡ ਅੱਡ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਇਸਨੂੰ ਸਮੁੱਚੇ ਨੂੰ ਸਰੀਰ ਵਿਚੋਂ ਬਾਹਰ ਕੱਢਿਆ ਜਾ ਸਕਦਾ ਹੈ । ਇਸੇ ਲਈ ਸਲਫਾਸ ਦੀਆਂ ਗੋਲੀਆਂ ਵਾਲਾ ਰੋਗੀ ਬਚਾਇਆ ਨਹੀਂ ਜਾ ਸਕਦਾ । ਸੋ ਇਸੇ ਤਰਾਂ ਹੀ ਵਿਰਸੇ ਦੇ ਗੁਣਾਂ ਅਤੇ ਵਾਤਾਵਰਣੀ ਅੰਸ਼ਾਂ ਦੀ ਗੂੜੀ ਏਕਤਾ ਵਿਚ ਜ਼ਾਹਿਰ ਹੋ ਰਹੀ ਮਾਮੂਲੀ ਤਬਦੀਲੀ ਨਿਸ਼ਚਿਤ ਤੌਰ 'ਤੇ ਇਕ ਨਵੀਂ ਸਥਿਤੀ ਪੈਦਾ ਕਰ ਸਕਦੀ ਹੈ, ਪ੍ਰੰਤੂ ਇਸਦੇ ਨਤੀਜੇ ਵਜੋਂ ਇਹ ਨਚੋੜ ਨਹੀਂ ਕੱਢ ਲੈਣਾ ਚਾਹੀਦਾ ਕਿ ਵਾਤਾਵਰਣ ਜ਼ਿਆਦਾ ਮਹੱਤਵਪੂਰਨ ਹੈ । ਸਨਅਤੀ ਯੁੱਗ ਦੇ ਆਉਣ ਨਾਲ ਕਿਉਂਕਿ ਸਨਅਤਾਂ ਵਾਸਤੇ ਵਿਕਸਿਤ ਤਕਨੀਕ, ਹੁਨਰਮੰਦ ਕਾਮੇ, ਮੋਟਾ ਪੈਸਾ ਆਦਿ ਦੀ ਸਮਾਜਕ ਮੰਗ ਲਾਜ਼ਮੀ ਸੀ, ਇਸ ਲਈ ਇਹ ਮੰਗ ਖੋਜੀ ਬੁੱਧੀ ਦੇ ਵਿਕਸਿਤ ਹੋਣ ਵਿੱਚ ਸਹਾਈ ਹੋਈ ਅਤੇ ਉਨ੍ਹਾਂ ਆਦਮੀਆਂ ਨੂੰ ਨਾਮਵਰੀ ਵਿਚ ਲਿਆਂਦਾ ਜਿਹੜੇ ਪਛੜੇ ਯੁੱਗ ਅੰਦਰ ਗੁਮਨਾਮ ਰਹੇ ਹੁੰਦੇ । ਸਰਮਾਏਦਾਰੀ ਪ੍ਰਬੰਧ ਅੰਦਰ ਧਨ-ਦੌਲਤ ਇਕੱਠਾ ਕਰਨ ਦੇ ਨਵੀਨ ਮੌਕੇ ਨੇ, ਮਨੁੱਖਾਂ ਦੇ ਸਵੈ-ਮਾਣ ਅਤੇ ਸ਼ਕਤੀ ਨੂੰ ਸਾਹਮਣੇ ਲਿਆਂਦਾ ਭਾਵੇਂ ਉਹ ਨਿਮਾਣੀਆਂ ਹਾਲਤਾਂ ਅੰਦਰ ਹੀ ਕਿਉਂ ਨਾ ਪਾਲੇ-ਪੋਸੇ ਗਏ ਹੋਣ । ਸਾਡੇ ਦੇਸ਼ ਅੰਦਰਲੇ ਬਿਰਲੇ, ਟਾਟੇ, ਡਾਲਮੀਆ ਆਦਿ ਵਰਗੇ ਕਿੰਨੇ ਹੀ ਸਨਅਤਕਾਰ ਅਤੇ ਵਿਤੀ ਧਨਾਢ ਇਸੇ ਪਾਲਾਬੰਦੀ 'ਚ ਗਿਣੇ ਜਾ ਸਕਦੇ ਹਨ । ਜੇਕਰ ਜਗੀਰੂ ਸਮੇਂ ਰਹਿੰਦੇ ਤਾਂ ਇਹ ਕੀ ਹੁੰਦੇ ? ਸੰਭਵ ਤੌਰ 'ਤੇ ਕਲਰਕ ਜਾਂ ਕਾਮੇ । ਸੋ ਗੱਲ ਇਹ ਹੈ ਕਿ ਇਕ ਨਵੀਂ ਸਮਾਜਿਕ ਸਥਿਤੀ ਜਾਂ ਖੁਸ਼ਹਾਲ ਮੌਕਾ, ਇਕ ਪ੍ਰਤਿਭਾ ਵਾਲੇ ਵਿਅਕਤੀ ਨੂੰ ਉਸਦੀ ਸ਼ਕਤੀ ਪ੍ਰਗਟ ਕਰਨ ਦਾ ਮੌਕਾ ਦੇ ਸਕਦਾ ਹੈ । ਪ੍ਰੰਤੂ ਜੇ ਮੌਕਾ-ਮੇਲ ਵੀ ਅਨੁਕੂਲ ਨਾ ਹੋਵੇ ਤਾਂ ਕੀ ਉਹ ਇਕ ਦਰਮਿਆਨੀ ਮਾਨਸਿਕਤਾ ਵਾਲੇ ਵਿਅਕਤੀ ਨੂੰ ਪ੍ਰਤਿਭਾਸ਼ੀਲ 'ਚ ਨਹੀਂ ਪਲਟ ਸਕਦਾ ਹੈ ? ਨਹੀਂ । ਪਰ ਫਿਰ ਕੀ ਇਸ ਦਾ ਮਤਲਬ ਇਹ ਬਣਦਾ ਹੈ ਕਿ ਵਿਰਸੇ ਦੇ ਗੁਣਾਂ ਨੂੰ ਹੀ ਸਾਰਾ ਕੁੱਝ ਮੰਨਦਿਆਂ ਇਨ੍ਹਾਂ ਦੀ ਪੱਖ-ਪੂਰਤੀ ਕਰਨ ਵਾਲਿਆਂ ਵਾਂਗੂੰ ਇਹ ਮੰਨਣ ਲੱਗ ਪਈਏ ਕਿ ਭਾਵੇਂ ਵਾਤਾਵਰਣ ਦੀਆਂ ਕੋਈ ਵੀ ਰੁਕਾਵਟਾਂ ਹੀ ਕਿਉਂ ਨਾ ਹੋਣ ਪ੍ਰਤਿਭਾ ਆਪਣਾ ਰਾਹ ਆਪ ਬਣਾ ਲਵੇਗੀ ? ਨਹੀਂ । ਜੇ ਕਿਸੇ ਇੱਕ-ਅੱਧੇ ਵਿਅਕਤੀ ਨੇ ਹਾਲਤਾਂ ਉਤੇ ਜਿੱਤ ਪ੍ਰਾਪਤ ਕੀਤੀ ਵੀ ਹੋਵੇ ਤਾਂ ਕੀ ਫਿਰ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇਕੱਲੀ ਪ੍ਰਤਿਭਾ ਲਾਜ਼ਮੀ ਹੀ 'ਇਸਦੇ ਜਮਾਂਦਰੂ ਅਨਿਆਈਂ ਵਾੜ ਦੀ ਰੋਕ ਤੋੜਣ' ਦੇ ਯੋਗ ਹੈ ? ਨਹੀਂ । ਕਿਉਂਕਿ ਕਿਸੇ ਖਾਸ(Particular)ਮਿਸਾਲ ਨੂੰ ਆਮਿਆਕੇ (Generalise) ਲਾਗੂ ਕਰਨਾ ਠੀਕ ਨਹੀਂ ਹੈ (ਭਾਵੇਂ ਖਾਸ ਤੇ ਆਮ ਦਾ ਦਵੰਦੀ ਰਿਸ਼ਤਾ ਹੈ, ਪਰ ਇੱਥੇ ਇਸਦੀ ਗੱਲ ਕਰਨੀ ਵਿਸ਼ੇ ਤੇ ਬਾਹਰੀ ਗੱਲ ਹੋਵੇਗੀ)। ਸੋ ਆਪਾਂ ਵਿਸ਼ੇ ਤੇ ਹੀ ਗੱਲ ਰਖਦੇ ਹੋਏ ਆਓ ਆਪਾਂ ਇੱਕ ਮਿਸਾਲ ਲਈਏ । ਅਸੀਂ ਕਹਿੰਦੇ ਹਾਂ ਕਿ ਸਾਡਾ ਸਮਾਜ ਮਰਦ-ਪ੍ਰਧਾਨ ਸਮਾਜ ਹੈ, ਪਰ ਤੁਸੀਂ ਕਿੰਨੇ ਹੀ ਪ੍ਰੀਵਾਰ ਇਹੋ-ਜਿਹੇ ਵੀ ਦੇਖ ਸਕਦੇ ਹੋ ਜਿੱਥੇ ਸਾਰੇ ਪਰਿਵਾਰ ਦੀ ਤੜਾਵਾਂ ਔਰਤ ਦੇ ਹੱਥ ਹੋਣ ਯਾਨੀ ਔਰਤ ਪ੍ਰਧਾਨ ਹੋਵੇ ਪਰ ਇਸ ਤਰ੍ਹਾਂ ਦੀਆਂ ਕੁੱਝ ਇੱਕ ਖਾਸ ਮਿਸਾਲਾਂ ਨੂੰ ਆਮਿਆਉਂਦੇ (Generalising) ਹੋਏ ਸਾਰੇ ਸਮਾਜ ਤੇ ਲਾਗੂ ਕਰਦਿਆਂ ਅਸੀਂ ਇਹ ਸਿੱਟਾ ਨਹੀਂ ਕੱਢ ਸਕਦੇ ਕਿ ਇਹ ਸਮਾਜ ਔਰਤ-ਪ੍ਰਧਾਨ ਹੈ । ਸੋ ਕਹਿਣ ਤੋਂ ਸਾਡਾ ਭਾਵ ਇਹ ਹੈ ਕਿ ਜੇ ਕਿਸੇ ਵਿਅਕਤੀ ਨੇ ਹਾਲਤਾਂ ਉਪਰ ਆਪਣੀ ਪ੍ਰਤਿਭਾ ਨਾਲ ਕਾਬੂ ਪਾਇਆ ਵੀ ਹੋਵੇ ਤਾਂ ਵੀ ਅਸੀਂ ਉਸੇ ਇੱਕੋ ਉਦਾਹਰਣ ਦੇ ਆਧਾਰ 'ਤੇ ਵਾਤਾਵਰਣ ਦੇ ਰੋਲ ਨੂੰ ਅਣਗੌਲਿਆਂ ਨਹੀਂ ਕਰ ਸਕਦੇ । ਇਸ ਖੇਤਰ ਵਿਚ ਨਿਰਣਾ ਕਰਨ ਵੇਲੇ ਸਾਨੂੰ ਮਨ ਦੇ



ਝੁਕਾ ਉਪਰ ਸੂਖਮ ਪੱਖਪਾਤੀ ਪ੍ਰਭਾਵ ਪਾਓਣ ਵਾਲੀਆਂ ਸ਼ਕਲਾਂ ਪ੍ਰਤਿ ਸਾਵਧਾਨ ਰਹਿਣਾ ਚਾਹੀਦਾ ਹੈ, ਜਿਹੜੀਆਂ ਸਾਡੀ ਕੌਮੀਅਤ, ਸਾਡੀ ਨਸਲ, ਜਾਂ ਜਮਾਤੀ ਚੇਤਨਤਾ ਅਤੇ ਜ਼ਿੰਦਗੀ ਦੀ ਜੱਦੋਜਹਿਦ 'ਚ ਸਾਡੀ ਸਫਲਤਾ ਜਾਂ ਅਸਫਲਤਾ ਰਾਹੀਂ ਉਤੇਜਿਤ ਕੀਤੀਆਂ ਜਾਂਦੀਆਂ ਹਨ ।

*ਕੁੱਝ ਪ੍ਰਮੁੱਖ ਸਿੱਟੇ :* ਵਿਰਸੇ ਦੇ ਗੁਣ ਇਕ ਲੁਕੀ ਸ਼ਕਤੀ ਹੈ ਜਿਹੜੀ ਇਕ ਖਾਸ ਵਾਤਾਵਰਣ ਅੰਦਰ ਹੀ ਹਕੀਕਤ ਬਣਕੇ ਉਭਰਦੀ ਹੈ । ਜੀਵਨ ਦੇ ਸਾਰੇ ਗੁਣ ਵਿਰਸੇ 'ਚ ਸਮੋਏ ਹੁੰਦੇ ਹਨ ਅਤੇ ਇਨ੍ਹਾਂ ਗੁਣਾਂ ਦਾ ਸਾਰਾ ਪ੍ਰਗਟਾਅ ਵਾਤਾਵਰਣ ਉਪਰ ਨਿਰਭਰ ਕਰਦਾ ਹੈ । ਇਸ ਮੁਢਲੇ ਅਸੂਲ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜਿੱਨੀ ਉਚੇ-ਪੱਧਰ ਦੀ ਲੁਕਵੀਂ ਸ਼ਕਤੀ ਹੋਵੇਗੀ ਉਨ੍ਹੀ ਹੀ ਵਾਤਾਵਰਣ ਦੇ ਅਨੁਕੂਲ ਹੋਣ ਦੀ ਮੰਗ ਮਹੱਤਵਪੂਰਨ ਬਣ ਜਾਂਦੀ ਹੈ । ਇਕ ਅੰਸ਼ ਦੀ ਮਹੱਤਤਾ ਨੂੰ ਦੂਜੇ ਦੇ ਉਤੋਂ ਦੀ ਉਚਿਆਓਣ ਦੀ ਕੋਸ਼ਿਸ਼ ਕਰਨ ਦੀ ਬਜਾਏ ਸਾਨੂੰ ਇਨ੍ਹਾਂ ਦੋਹਾਂ ਦੇ ਨਹੁੰ-ਮਾਸ ਵਾਲੇ ਆਪਸੀ ਰਿਸ਼ਤੇ ਵਾਲੇ ਪਹਿਲੂ ਨੂੰ ਸਮਝਣਾ ਚਾਹੀਦਾ ਹੈ । ਜਿੰਨੀ ਉਤਮ ਤੇ ਮਹੱਤਵਪੂਰਨ ਵਿਰਾਸਤ ਹੋਵੇਗੀ, ਉਨ੍ਹਾਂ ਹੀ ਵਾਤਾਵਰਣ ਦਾ ਅਨੁਰੂਪ ਹੋਣਾ ਵਧੇਰੇ ਲੋੜੀਂਦਾ ਹੈ । ਵਾਤਾਵਰਣ ਵਿਚ ਮਾੜੇ-ਮੋਟੇ ਵਖਰੇਵਿਆਂ ਦਾ ਛੋਟੇ-ਪੱਧਰ ਦੀਆਂ ਲੁਕਵੀਆਂ ਸ਼ਕਤੀਆਂ ਵਾਲੇ ਪ੍ਰਾਣੀਆਂ ਉਪਰ ਨਿਗੂਣਾ ਅਸਰ ਹੋ ਸਕਦਾ ਹੈ (ਜਿਵੇਂ ਪੰਜਾਬੀ 'ਚ ਕਹਿ ਦਿੱਤਾ ਜਾਂਦਾ ਹੈ ਕਿ ਸੂਰ ਨੂੰ ਕਦੇ ਟਾਕੂ ਨਹੀਂ ਜੰਦਾ ਕਿਉਂਕਿ ਉਸਦੀ ਚਮੜੀ ਸੂਖਮਭਾਵੀ ਨਹੀਂ ਹੁੰਦੀ), ਜਦੋਂ ਕਿ ਜ਼ਿਆਦਾ ਕੋਮਲਭਾਵੀ ਪ੍ਰਾਣੀਆਂ ਵਾਸਤੇ ਉਹੀ ਵਖਰੇਵੇਂ ਕਾਫੀ ਮਹੱਤਵਪੂਰਨ ਹੁੰਦੇ ਹਨ । ਕਿਸੇ ਸਥਿਤੀ ਵਿਚ ਜ਼ਾਹਿਰ ਹੋ ਰਹੀ ਮਾਮੂਲੀ ਤਬਦੀਲੀ, ਕਾਮਯਾਬੀ ਲਈ ਇਕ ਠੁੰਮਣਾ, ਇਕ ਹੌਸਲਾ-ਅਫਜ਼ਾਈ, ਇਕ ਧਿਕਾਰ, ਇਕ ਕੋਮਲਭਾਵੀ ਸੁਭਾਅ ਵਾਸਤੇ ਫੈਸਲਾਕੁਨ ਸਾਬਤ ਹੋ ਸਕਦੀ ਹੈ, ਜਦੋਂ ਕਿ ਘੱਟ ਕੋਮਲਭਾਵੀ ਵਿਅਕਤੀ ਉਪਰ ਨਾਂਹ-ਬਰੋਬਰ ਅਸਰ ਕਰ ਰਹੀ ਹੁੰਦੀ ਹੈ । ਇਸ ਕਰਕੇ ਸਮਾਜਕ ਵਾਤਾਵਰਣ ਦੀਆਂ ਸੂਖਮਤਾਈਆਂ ਸੱਭਿਅਕ ਵਿਅਕਤੀਆਂ ਅਤੇ ਗਰੁੱਪਾਂ ਵਾਸਤੇ ਬਹੁਤ ਜ਼ਿਆਦਾ ਮਹੱਤਵਪੂਰਨ ਬਣ ਜਾਂਦੀਆਂ ਹਨ । ਇਹ ਹਾਲਤਾਂ ਜਿਵੇਂ ਕਿ ਸਮਾਜਕ ਆਦਰ ਜਾਂ ਨਿਰਾਦਰ, ਉਚੇ ਯਤਨਾਂ ਲਈ ਹੱਲਾਸ਼ੇਰੀ ਦਾ ਹੋਣਾ ਜਾਂ ਨਾ ਹੋਣਾ, ਅਤੇ ਇਸੇ ਤਰਾਂ ਹੀ ਹੋਰ ਬਹੁਤ ਕੁਝ ਨਾਪੇ ਜਾ ਸਕਣ ਵਾਲੇ ਨਹੀਂ ਹਨ, ਪ੍ਰੰਤੂ ਜੇਕਰ ਅਸੀਂ ਉਨ੍ਹਾਂ ਨੂੰ ਅਣਗੌਲਿਆਂ ਕਰਦੇ ਹਾਂ ਤਾਂ ਅਸੀਂ ਇਕ ਮਾਨਵੀ ਵਾਤਾਵਰਣ ਅਤੇ ਦੂਸਰੇ ਦਰਮਿਆਨ ਵਖਰੇਵੇਂ ਦਾ ਮੂਲੋਂ ਹੀ ਗਲਤ ਚਿਤਰਣ ਬਣਾ ਸਕਦੇ ਹਾਂ ।

ਜ਼ਿੰਦਗੀ ਜਿੰਨੀ ਜ਼ਿਆਦਾ ਅਸਰ ਕਬੂਲਣ ਵਾਲੀ ਹੋਵੇਗੀ, ਉਨੀਂ ਹੀ ਵਾਤਾਵਰਣ ਦੇ ਰਹਿਮੋ-ਕਰਮ ਉਪਰ ਹੋਵੇਗੀ ਜਿੰਨੀ ਦੇਰ ਤੱਕ ਇਹ ਆਪਣੇ ਮੰਤਵਾਂ ਲਈ ਵਾਤਾਵਰਣ ਨੂੰ ਕਾਬੂ ਕਰਨਾ ਸਿੱਖ ਨਹੀਂ ਲੈਂਦੀ । ਕਿਉਂਕਿ ਮਨੁੱਖ ਹੀ ਸਾਰੇ ਜਾਨਵਰਾਂ ਨਾਲੋਂ ਜ਼ਿਆਦਾ ਅਸਰ ਕਬੂਲਣ ਵਾਲਾ ਹੈ, ਇਸ ਲਈ ਯੁੱਗਾਂ-ਯੁਗਾਂਤਰਾਂ ਤੋਂ ਹੀ ਆਪਣੀਆਂ ਵਧ ਰਹੀਆਂ ਜ਼ਰੂਰਤਾਂ ਅਨੁਸਾਰ ਆਪਣੇ ਵਾਤਾਵਰਣ ਨੂੰ ਜ਼ਿਆਦਾ ਸੁਖਦਾਇਕ ਬਣਾਉਣ ਦੀ ਭਾਲ ਵਿਚ ਲੱਗਿਆ ਹੋਇਆ ਹੈ । ਜਿਸ ਸਮਾਜਕ ਵਾਤਾਵਰਣ ਵਿਚ ਅਸੀਂ ਰਹਿੰਦੇ ਹਾਂ, ਉਸ ਰਾਂਹੀਂ ਦਿੱਤੀਆਂ ਜਾਣ ਵਾਲੀਆਂ ਉਤੇਜਨਾਵਾਂ ਅਤੇ ਉਸੇ ਤਰ੍ਹਾਂ ਦੇ ਦੂਰ-ਪ੍ਰਭਾਵ ਸਾਡੇ 'ਤੇ ਬਹੁਤ ਜ਼ਿਆਦਾ ਅਸਰ ਪਾਉਂਦੇ ਹਨ, ਜਦੋਂ ਅਸੀਂ ਬਹੁਤ ਜ਼ਿਆਦਾ ਅਸਰ ਕਬੂਲ ਕਰਨ ਵਾਲੀ ਹਾਲਤ ਵਿਚ ਹੁੰਦੇ ਹਾਂ । ਜੇਕਰ ਹੋਰ ਨਹੀਂ ਤਾਂ ਇਸੇ ਕਾਰਨ ਕਰਕੇ ਸਾਨੂੰ ਹਰ ਇਕ ਚੀਜ਼, ਜਿਹੜੀ ਜੀਵਤ ਹੈ, ਬਾਰੇ ਇਨ੍ਹਾਂ ਦੋਹਾਂ ਅੰਤਿਮ ਨਿਰਣਾਇਕਾਂ ਦੀ ਇੱਕੋ-ਜਿਹੀ ਮਹੱਤਤਾ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ । ਹਾਂ ਇਹ ਗੱਲ ਠੀਕ ਹੈ ਕਿ ਕਿਸੇ ਵੇਲੇ ਪ੍ਰਤਿਭਾ ਦਾ ਰੋਲ ਅਤੇ ਕਿਸੇ ਵੇਲੇ ਵਾਤਾਵਰਣ ਦਾ ਰੋਲ ਫੈਸਲਾਕੁਨ ਹੋ ਸਕਦਾ ਹੈ । ਇਸਨੂੰ ਸਮਝਣ ਲਈ ਆਪਾਂ ਸੌਖੀ ਉਦਾਹਰਣ ਲਈਏ । ਉਹ ਇਹ ਕਿ ਆਂਡਿਆਂ ਵਿੱਚੋਂ ਚੂਚੇ ਕੱਢਣ ਲਈ ਕੁਕੜੀ ਉਨ੍ਹਾਂ ਉਪਰ ਬੈਠਦੀ ਹੈ ਤੇ ਉਨ੍ਹਾਂ ਨੂੰ ਲੋੜੀਂਦੀ ਗਰਮੀ ਮੁਹੱਇਆ ਕਰਦੀ ਹੈ । ਪਰ ਜੇ ਕਰ ਆਂਡਿਆਂ ਨੂੰ ਇਹ ਗਰਮੀ ਨਾ ਮਿਲੇ ਤਾਂ ਉਹਨਾਂ ਵਿੱਚੋਂ ਕੁੱਝ ਨਿਕਲਣ ਦੀ ਬਜਾਏ ਉਹ ਕੁੱਝ ਸਮੇਂ ਬਾਅਦ ਪਲ (ਖਰਾਬ ਹੋ) ਜਾਂਦੇ ਹਨ, ਇੱਥੇ ਆਕੇ ਕੁਕੜੀ ਦਾ ਰੋਲ ਫੈਸਲਾਕੁਨ ਹੋ ਨਿੱਬੜਦਾ ਹੈ । ਪਰ ਕੁਕੜੀ ਨੂੰ ਜੇ ਪੱਥਰ ਦੇ ਗੀਟਿਆਂ ਤੇ ਬਿਠਾ ਦੇਈਏ ਤਾਂ ਉਹ ਕਿੰਨੀ ਵੀ ਗਰਮੀ ਕਿਉਂ ਨਾ ਦੇਈ ਜਾਵੇ ਪਰ ਉਨ੍ਹਾਂ ਵਿਚੋਂ ਕੋਈ ਚੂਚਾ ਨਹੀਂ ਨਿਕਲਗੇ, ਸੋ ਇੱਥੇ ਆਕੇ ਆਂਡਿਆਂ ਦਾ ਰੋਲ ਫੈਸਲਾਕੁਨ ਹੋ ਜਾਂਦਾ ਹੈ । ਸੋ ਇਹੀ ਗੱਲ ਵਿਰਸੇ ਦੇ ਗੁਣਾਂ ਅਤੇ ਵਾਤਾਵਰਣ ਦੇ ਅਟੁੱਟ ਰਿਸ਼ਤੇ ਤੇ ਲਾਗੂ ਹੁੰਦੀ ਹੈ । ਇਹ ਆਪੋ ਆਪਣੇ ਥਾਂ ਤੇ ਦੋਨੋਂ ਹੀ ਮਹੱਤਵਪੂਰਨ ਹਨ, ਇਹ ਤਾਂ ਵੇਲੇ ਦੀ ਸਥਿਤੀ ਤਹਿ ਕਰਦੀ ਹੈ ਕਿ ਕਿਸ ਸਮੇਂ 'ਤੇ ਕਿਸ ਪੱਖ ਦਾ ਰੋਲ ਫੈਸਲਾਕੁਨ ਹੈ । ਸੋ ਇਸ ਸਵਾਲ ਨੂੰ ਇਉਂ ਦੇਖਿਆ ਜਾਣਾ ਹੀ ਠੀਕ ਰਹੇਗਾ ।

(ਨੋਟ :ਮੈਕਈਵਰ ਅਤੇ ਪੇਜ ਦੀ ਕਿਤਾਬ Society ਦੀ ਮੱਦਦ ਨਾਲ)

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4-93 ਐਡੀਟਰ, ਪੰਜਾਬ, ਚੰਡੀਗੜ੍ਹ, ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ ।

# ਜਗਿਆਸਾ

? ਮਨੁੱਖ ਖੁਸਰਾ ਕਿਉਂ ਬਣ ਜਾਂਦਾ ਹੈ ।

ਅੰਮ੍ਰਿਤਪਾਲ ਰੰਧਾਵਾ, ਪਾਲਾ ਰੰਧਾਵਾ,
ਮੰਡੀ ਕਲਾਂ (ਬਠਿੰਡਾ)

- ਜਦੋਂ ਬੱਚੇਦਾਨੀ ਵਿੱਚ ਭਰੂਣ ਬਣਦਾ ਹੈ ਤਾਂ ਪਹਿਲੇ ਪੰਜ-ਛੇ ਹਫਤਿਆਂ ਤੱਕ ਦੇਖਣ ਵਿੱਚ ਨਰ ਅਤੇ ਮਾਦਾ ਦੇ ਫਰਕ ਦਾ ਪਤਾ ਨਹੀਂ ਲਗਦਾ । ਬੇਸ਼ੱਕ ਉਨ੍ਹਾਂ ਦੀ ਅਨੁਵੰਸ਼ਕ (Genetic) ਬਣਤਰ ਅਲੱਗ ਅਲੱਗ ਹੁੰਦੀ ਹੈ । ਗਰਭ ਧਾਰਨ ਦੇ ਅੱਠ ਤੋਂ ਤੇਰਾਂ ਹਫਤੇ ਬਾਅਦ ਨਰ ਅਤੇ ਮਾਦਾ ਦੇ ਅੰਡਕੋਸ਼ ਅਤੇ ਬੱਚੇਦਾਨੀ ਬਾਅਦ ਜਣਨ ਅੰਗ ਵਿਕਸਿਤ ਹੋ ਜਾਂਦੇ ਹਨ ਜਿੰਨ੍ਹਾਂ ਤੋਂ ਪੈਦਾ ਹੋਏ ਹਾਰਮੋਨਜ਼ ਨਾਲ ਨਰ ਅਤੇ ਮਾਦਾ ਦੇ ਪਛਾਣ ਚਿੰਨ੍ਹ ਵਿਕਸਿਤ ਹੋ ਜਾਂਦੇ ਹਨ । ਵਿਕਾਸ ਦੀ ਇਹ ਪ੍ਰੀਕ੍ਰਿਆ ਜਟਿਲ ਹੁੰਦੀ ਹੈ । ਕਿਸੇ ਵੀ ਕਿਸਮ ਦੀ ਮਾਮੂਲੀ ਰੁਕਾਵਟ ਵੀ ਇਸ ਵਿਕਾਸ ਵਿੱਚ ਵਿਘਨ ਪਾ ਸਕਦੀ ਹੈ । ਅਜਿਹਾ ਵਿਘਨ ਹੀ ਖੁਸਰਾਪਨ ਲਿਆਉਣ ਦਾ ਰੋਲ ਅਦਾ ਕਰਦਾ ਹੈ । ਇਹ ਖੁਸਰਾਪਨ ਤਕਨੀਕੀ ਆਧਾਰ ਤੇ ਦੋ ਹਿੱਸਿਆਂ 'ਚ ਵੰਡ ਸਕਦੇ ਹਾਂ । ਡਾਕਟਰੀ ਭਾਸ਼ਾ ਵਿਚ Pseudo Hermopherodite ਸ਼ਬਦ ਖੁਸਰਿਆਂ ਲਈ ਵਰਤਿਆ ਜਾਂਦਾ ਹੈ ਜੋ ਦੋ ਕਿਸਮ ਦਾ ਹੁੰਦਾ ਹੈ । ਇੱਕ Male-Pseudo Hermopherodite ਜੋ ਅਨੁਵੰਸ਼ਕ ਤੌਰ ਤੇ ਨਰ, ਪਰ ਦਿੱਖ ਪੱਖੋਂ ਮਾਦਾ ਹੁੰਦਾ ਹੈ । ਅਤੇ ਦੂਸਰਾ Female Pseudo Hermopherodite ਜੋ ਅਨੁਵੰਸ਼ਕ ਤੌਰ ਤੇ ਮਾਦਾ, ਪਰ ਦਿੱਖ ਪੱਖੋਂ ਨਰ ਹੁੰਦਾ ਹੈ । ਵਿਕਾਸ ਦੇ 8 ਤੋਂ 13 ਹਫਤਿਆਂ ਦਰਮਿਆਨ ਜੇ. ਮੁਢਲੇ ਜਣਨ ਅੰਗ ਜੇ ਨਰ ਹਾਰਮੋਨਜ਼ ਪੈਦਾ ਨਾ ਕਰਨ ਜਾਂ ਘੱਟ ਪੈਦਾ ਕਰਨ ਤਾਂ ਬੱਚਾ ਨਰ ਬਣਨ ਦੀ ਬਜਾਏ ਮਾਦਾ ਦੇ ਅੱਧ-ਪਚੱਧ ਗੁਣ ਅਖਤਿਆਰ ਕਰ ਲਵੇਗਾ । ਕਿਸੇ ਤਰ੍ਹਾਂ ਜੇ ਮਾਦਾ ਹਾਰਮੋਨਜ਼ ਪੈਦਾ ਨਾ ਹੋਣ ਜਾਂ ਘੱਟ ਪੈਦਾ ਹੋਣ ਤਾਂ ਭਰੂਣ ਪੂਰੀ ਕੁੜੀ ਬਣਨ ਦੀ ਬਜਾਏ, ਉਸੇ ਤਰ੍ਹਾਂ ਕੁੱਝ ਲੱਛਣ ਮੁੰਡਿਆਂ ਵਾਲੇ ਅਖਤਿਆਰ ਕਰ ਲਵੇਗਾ । ਇਸ ਤੋਂ ਬਿਨ੍ਹਾਂ, ਭਰੂਣ ਦੀ ਇਸ ਵਿਕਾਸ ਪ੍ਰੀਕ੍ਰਿਆ 'ਚ, ਮਾਂ ਦੀ ਬਿਮਾਰ ਸਿਹਤ ਜਾਂ ਉਸ ਦੁਆਰਾ ਲਈ ਦੁਆਈ ਦਾ ਦੁਰ-ਪ੍ਰਭਾਵ ਵੀ ਵਿਘਨ ਪਾ ਸਕਦਾ ਹੈ । ਜਣਨ ਅੰਗਾਂ ਵਿੱਚ ਖੁਸਰਾਪਨ ਜਿਹੇ ਵਿਗਾੜ, ਜੇ ਗਰਭ ਦੇ ਅੱਠ ਜਾਂ ਤੇਰਾਂ ਮਹੀਨਿਆਂ ਦੌਰਾਨ ਵਿਕਸਤ ਹੋਣ ਤਾਂ ਉਹ ਜਨਮ ਉਪਰੰਤ ਕਿਸੇ ਵੀ ਤਰ੍ਹਾਂ ਠੀਕ ਨਹੀਂ ਕੀਤੇ ਜਾ ਸਕਦੇ । ਹਾਰਮੋਨਜ਼ ਦੇ ਵਿਗਾੜ ਕਰਕੇ, ਜਨਮ ਤੋਂ ਥੋੜਾ ਚਿਰ ਪਹਿਲਾਂ ਜਣਨ-ਅੰਗਾਂ 'ਚ ਆਈ ਬਣਤਰੀ ਤਬਦੀਲੀ ਨੂੰ ਜਨਮ ਉਪਰੰਤ ਠੀਕ ਕੀਤਾ ਜਾ ਸਕਦਾ ਹੈ ।

? ਕੀੜੀਆਂ ਆਪਣਾ ਭੋਜਨ , ਮਿੱਠਾ ਆਦਿ ਕਿਵੇਂ ਲੱਭਦੀਆਂ ਹਨ

-ਗਗਨ ਅਤੇ ਨਿਸਚਿੰਤ ਮੋਗਾ ਤੋਂ

ਕੀੜੀਆਂ ਦੇ ਪਰਿਵਾਰ ਦੇ ਤਿੰਨ ਵਰਗ ਹਨ । ਜਿਸ ਵਿੱਚ ਰਾਣੀ ਕੀੜੀ, ਖੰਭਾਂ ਵਾਲੇ ਨਰ ਅਤੇ ਖੰਭ ਰਹਿਤ ਬਾਂਝ ਮਾਦਾ ਹੁੰਦੀਆਂ ਹਨ । ਇਸੇ ਤਰ੍ਹਾਂ ਕਾਮਾ ਵਰਗ ਵਿੱਚ ਕੁਝ ਮੁਖਬਰ ਕੀੜੀਆਂ ਹੁੰਦੀਆਂ ਹਨ, ਜੋ ਹਰ ਵੇਲੇ ਇਧਰ-ਉਧਰ ਭੋਜਨ ਦੀ ਤਾਲਾਸ਼ ਵਿੱਚ ਘੁੰਮਦੀਆਂ ਫਿਰਦੀਆਂ ਹਨ ਜਾਂ ਇਹ ਕਹਿ ਲਵੋ ਕਿ ਅਵਾਰਾਗਰਦੀ ਕਰਦੀਆਂ ਹਨ । ਜਿੱਥੇ ਹੀ ਮੁਖਬਰ ਕੀੜੀ ਨੂੰ ਭੋਜਨ ਦੇ ਰੂਪ ਵਿੱਚ ਖੰਡ ਜਾਂ ਅਜਿਹੀ ਖਾਣਯੋਗ ਚੀਜ਼ ਮਿਲਦੀ ਹੈ, ਤਾਂ ਇਹ ਆਪਦੇ ਟਿਕਾਣੇ ਭਾਵ ਖੁੱਡ ਵੱਲ ਪਰਤਦੀਆਂ ਹਨ ਅਤੇ ਤੁਰਨ ਲੱਗਿਆਂ, ਢਿੱਡ ਨੂੰ ਧਰਤੀ ਤੇ ਰਗੜਦਿਆਂ ਹੋਇਆਂ ਇਕ ਰਸਾਇਣਕ ਗੰਧ ਦੀ ਲਕੀਰ ਖਿਚਦੀਆਂ ਜਾਂਦੀਆਂ ਹਨ । ਇਉਂ ਬਾਕੀ ਕੀੜੀਆਂ ਇਸ ਰਸਾਇਣਕ ਗੰਧ ਨੂੰ ਸੁੰਘਕੇ ਉਸੇ ਲਕੀਰ ਉਪਰ ਚਲਦਿਆਂ ਹੋਇਆਂ, ਲੱਭੇ ਹੋਏ ਭੋਜਨ ਕੋਲ ਜਾ ਪਹੁੰਚਦੀਆਂ ਹਨ । ਇਸੇ ਲਈ ਇੰਨ੍ਹਾਂ ਦਾ ਰਸਤਾ ਖੁੱਡ ਤੋਂ ਭੋਜਨ ਵੱਲ ਸਿੱਧਾ ਜਾਣ ਦੀ ਬਜਾਏ, ਮੁਖਬਰ ਕੀੜੀਆਂ ਵੱਲੋਂ ਬਣਾਈ ਰਸਾਇਣੀ ਲਕੀਰ ਉਪਰ ਹੀ ਬਣਦਾ ਹੈ । ਵਾਰ ਵਾਰ ਆਉਣ-ਜਾਣ ਨਾਲ, ਕੀੜੀਆਂ ਦਾ ਰਾਹ ਰੜਾ-ਪਟੱਕ ਹੋ ਜਾਂਦਾ ਹੈ ।

? ਵਿਅਕਤੀ ਸੌਣ ਉਪਰੰਤ ਘੁਰਾੜੇ ਕਿਉਂ ਮਾਰਦਾ ਹੈ ।

ਸਵਰਨ ਸਿੰਘ ਸੈਦੋਵਾਲ ਖੁਰਦ

- ਇਸ ਬਿਮਾਰੀ ਨੂੰ 'ਅਸਥਾਈ ਸਾਹ ਰੋਕੂ ਨੀਂਦ (Sleep Apnea) ਵੀ ਕਹਿੰਦੇ ਹਨ । ਸਾਹ ਨਲੀ ਦੇ ਮੂੰਹ ਅਤੇ ਸੰਘ ਦੇ ਪਿਛਲੇ ਪਾਸੇ, ਕਾਂ (Uvula) ਲਮਕਦਾ ਹੁੰਦਾ ਹੈ । ਇਸ ਦਾ ਆਕਾਰ, ਮੋਟਾਪੇ ਜਾਂ ਕਿਸੇ ਹੋਰ ਵਿਗਾੜ ਕਾਰਨ, ਵੱਡਾ ਅਤੇ ਭਾਰਾ ਹੋ ਸਕਦਾ ਹੈ । ਅਤੇ ਲੇਟਣ ਬਾਅਦ, ਇਹ ਸਾਹ ਨਲੀ ਦੇ ਮੂੰਹ ਤੇ ਲੱਗ ਕੇ ਸਾਹ ਰਾਹੀਂ ਹਵਾ ਦੇ ਆਉਣ ਜਾਣ ਵਿੱਚ ਵਿਘਨ ਪਾਉਣ ਲੱਗ ਪੈਂਦਾ ਹੈ । ਕਿਉਂਕਿ ਨੀਂਦ ਵਿੱਚ ਸਾਹ ਨਲੀ ਅਤੇ ਆਸੇ ਪਾਸੇ ਦੇ ਪੱਠੇ ਢਿੱਸਲ ਹੋਏ ਹੁੰਦੇ ਹਨ । ਸੌਫੀ ਨਾਲੋਂ ਨਸ਼ੇ ਦੀ ਹਾਲਤ ਵਿਚ ਘੁਰਾੜੇ ਵੱਧ ਵਜਦੇ ਹਨ । ਮੁਟਾਪਾ ਵੀ ਘੁਰਾੜਿਆਂ ਦੇ ਵੱਜਣ ਲਈ ਆਧਾਰ ਪੈਦਾ ਕਰਦਾ ਹੈ । ਆਸਟਰੇਲੀਅਨ ਮਾਹਿਰਾਂ ਨੇ ਦਿਲ ਦੇ ਮਰੀਜ਼ਾਂ ਅਤੇ ਤੰਦਰੁਸਤ ਵਿਅਕਤੀਆਂ ਤੇ ਅਜਿਹੀਆਂ ਪੜਤਾਲਾਂ ਕੀਤੀਆਂ ਅਤੇ ਸੌਣ ਆਦਤਾਂ ਦਾ ਅਧਿਐਨ ਕੀਤਾ ਹੈ ਅਤੇ ਸਿੱਟਾ ਕੱਢਿਆ ਕਿ ਘੁਰਾੜੇ ਮਾਰਨ ਵਾਲੇ ਵਿਅਕਤੀ 24 ਗੁਣਾ ਵਧੇਰੇ ਦਿਲ ਦੀਆਂ ਬਿਮਾਰੀਆਂ ਸਬੰਧੀ ਖਤਰਿਆਂ ਦੀ ਸੰਭਾਵਨਾ ਰਖਦੇ ਹਨ । ਨੀਂਦ ਵਿਚਾਰ ਕੇਂਦਰ, ਬਾਲਟੀਮੋਰ ਦੀ ਮੈਡੀਕਲ ਨਿਰਦੇਸਕਾ ਸਮਿਥ ਅਨੁਸਾਰ, ਘੁਰਾੜੇ ਮਾਰਨਾ ਖਤਰੇ ਦੀ ਘੰਟੀ ਹੈ ।

ਘੁਰਾੜੇ ਮਾਰਨ ਅਤੇ ਸਾਹ ਵਿੱਚ ਆਉਂਦੀ ਰੁਕਾਵਟ ਨੂੰ ਰੋਕਣ ਲਈ ਕੁਝ ਉਪਰਾਲੇ ਕੀਤੇ ਜਾ ਸਕਦੇ ਹਨ । ਸੌਣ ਲੱਗਿਆਂ ਪਾਸੇ ਪਰਨੇ ਪੈਣਾ, ਉਚਾ ਸਿਰਹਾਣਾ ਲੈਣਾ, ਨਸ਼ਿਆਂ ਤੋਂ ਪ੍ਰਹੇਜ਼ ਕਰਨਾ ਆਦਿ । ਸਨੋਅਰਲੈਸ ਸਪਰੇ ਨਾਮ ਦੀ ਇਕ ਦੁਆਈ ਵੀ ਆਉਂਦੀ ਹੈ । ਇਸ ਨਾਲ ਰਾਹਤ ਮਿਲਦੀ ਹੈ । ਹੈਦਰਾਬਾਦ ਦੇ ਇਕ ਡਾਕਟਰ ਸਰਜਨ ਨੇ ਇਕ ਯੰਤਰ ਈਜਾਦ



ਕੀਤਾ ਹੈ ਜੋ ਮੂੰਹ 'ਚ ਰੱਖਣ ਨਾਲ ਘੁਰਾੜੇ ਬੰਦ ਹੋ ਜਾਂਦੇ ਹਨ । ਪਰ ਇਹ ਯੰਤਰ ਬਜ਼ਾਰ ਵਿਚ ਆਮ ਸੁਲੱਭ ਨਹੀਂ ਹੈ ।

ਡਾ.ਨਵਤੇਜ ਸਿੰਘ, ਐਮ.ਡੀ.,
ਮੈਡੀਕਲ ਕਾਲਜ, ਫਰੀਦਕੋਟ ।

? ਕੀ ਨੌਂ ਗ੍ਰਹਿਆਂ ਤੋਂ ਇਲਾਵਾ ਵੀ ਹੋਰ ਗ੍ਰਹਿ ਹਨ ।

ਨਰੈਣ ਸਿੰਘ ਬੂਟਾ ਹਰੀ

- ਨਵੇਂ ਲੱਭੇ ਗ੍ਰਹਿਆਂ ਦੀ ਖੋਜ ਸਬੰਧੀ ਸਾਡੇ ਸੌਰ-ਮੰਡਲ ਵਿੱਚ ਦੋ ਹੋਰ ਨਵੇਂ ਗ੍ਰਹਿਆਂ ਦੇ ਹੋਣ ਬਾਰੇ ਖਬਰਾਂ ਆਈਆਂ ਹਨ ਪਰ ਜਿੰਨ੍ਹਾਂ ਨੂੰ ਸਾਰੇ ਵਿਗਿਆਨੀਆਂ ਵਲੋਂ ਹਾਲੇ ਮਾਨਤਾ ਨਹੀਂ ਮਿਲੀ । ਉਂਝ ਵੱਖਰੇ ਵੱਖਰੇ ਸੂਰਜ ਮੰਡਲ ਵਿਚਲੇ ਲੱਭੇ ਗ੍ਰਹਿਆਂ ਦੀ ਗਿਣਤੀ 28 ਹੋ ਗਈ ਹੈ । ਖਗੋਲ ਵਿਗਿਆਨੀਆਂ ਨੇ ਹੋਰ ਵੱਡੇ ਗ੍ਰਹਿਆਂ ਦਾ ਪਤਾ ਲਾਇਆ ਹੈ ਜਿੰਨਾ ਵਿਚੋਂ ਪੰਜ ਅਜਿਹੇ ਹਨ ਜੋ ਆਪਣੇ ਸੂਰਜਾਂ ਤੋਂ ਨਿਸ਼ਚਿਤ ਫਾਸਲੇ ਤੇ ਪਰਿਕਰਮਾ ਕਰਦੇ ਹਨ । ਜੋ ਫਾਸਲਾ ਪਾਣੀ ਅਤੇ ਜ਼ਿੰਦਗੀ ਲਈ ਸਹਾਇਕ ਮੰਨਿਆ ਜਾਂਦਾ ਹੈ । ਵਿਗਿਆਨੀਆਂ ਨੇ ਪਿਛਲੇ ਸਾਲਾਂ ਵਿੱਚ ਧਰਤੀ ਤੇ ਸੂਰਜ ਵਰਗੇ ਸੈਂਕੜੇ ਤਾਰਿਆਂ ਦਾ ਸਰਵੇਖਣ ਕੀਤਾ ਹੈ ਤਾਂ ਜੋ ਆਪਣੇ ਵਰਗੇ ਸੌਰ-ਮੰਡਲਾਂ ਦੀ ਸਥਿਤੀ ਦਾ ਪਤਾ ਲਾਇਆ ਜਾ ਸਕੇ । ਹਰ ਵਾਰ ਕੀਤੀ ਨਵੀਂ ਖੋਜ ਸਾਡੇ ਸੌਰ-ਮੰਡਲ ਦੇ ਵਿਕਾਸ ਅਤੇ ਧਰਤੀ ਵਰਗੇ ਹੋਰ ਗ੍ਰਹਿ ਲੱਭ ਜਾਣ ਦੀ ਆਸ ਮਜ਼ਬੂਤ ਕਰਦੀ ਹੈ ।

ਨਵੇਂ ਲੱਭੇ ਗ੍ਰਹਿਆਂ ਬਾਰੇ ਐਲਾਨ ਕੀਤਾ ਗਿਆ ਹੈ ਕਿ ਉਨ੍ਹਾਂ ਵਿੱਚ ਧਰਤੀ ਵਰਗਾ ਕੁੱਝ ਵੀ ਨਹੀਂ ਹੈ । ਉਹ ਬਹੁਤ ਵੱਡੇ ਗੈਸੀ ਪਿੰਡ ਹਨ ਅਤੇ ਸਾਡੇ ਸੌਰ-ਮੰਡਲ ਦੇ ਸਭ ਤੋਂ ਵੱਡੇ ਗ੍ਰਹਿ ਜੁਪੀਟਰ ਤੋਂ ਵੱਡੇ ਹਨ । ਵਿਗਿਆਨੀਆਂ ਅਨੁਸਾਰ ਨਵੇਂ ਛੇ ਗ੍ਰਹਿਆਂ ਵਿਚੋਂ ਪੰਜ ਅਜਿਹੇ ਹਨ ਜਿੰਨਾਂ ਨੂੰ ਵਸੋਂ ਯੋਗ ਕਿਹਾ ਜਾਂਦਾ ਹੈ । ਇਨ੍ਹਾਂ ਗ੍ਰਹਿਆਂ ਤੇ ਪਾਣੀ ਦੀ ਹੋਂਦ ਸੰਭਵ ਹੈ, ਜੋ ਕਿ ਜ਼ਿੰਦਗੀ ਦੀ ਅਹਿਮ ਲੋੜ ਹੈ । ਇੰਨ੍ਹਾਂ ਤੋਂ ਪਹਿਲਾਂ ਲੱਭੇ ਗਏ ਸੂਰਜੀ ਗ੍ਰਹਿਆਂ ਨਾਲੋਂ ਇੰਨ੍ਹਾਂ ਦਾ ਵਖਰੇਵਾਂ ਹੈ । ਇਸ ਤੋਂ ਪਹਿਲਾਂ ਲੱਭੇ ਗਏ ਗ੍ਰਹਿਆਂ ਦਾ ਜਾਂ ਤਾਂ ਬਹੁਤ ਜ਼ਿਆਦਾ ਜਾਂ ਫਿਰ ਬਹੁਤ ਘੱਟ ਤਾਪਮਾਨ ਹੈ । ਇਨ੍ਹਾਂ ਵਿਗਿਆਨੀਆਂ ਦੀਆਂ ਇਹ ਲੱਭਤਾਂ 'ਆਸਰੋ ਫਿਜ਼ੀਕਲ ਜਨਰਲ' ਵਿੱਚ ਪ੍ਰਕਾਸ਼ਿਤ ਹੋਈਆਂ ਹਨ ।

(ਸਫਾ 16 ਦੀ ਬਾਕੀ)

ਇਨ੍ਹਾਂ ਟੈਸਟਾਂ ਨਾਲ ਪਤਾ ਚਲ ਜਾਵੇਗਾ ਕਿ ਸਰੀਰ ਤੰਦਰੁਸਤ ਹੈ ਤੇ ਮਰੀਜ਼ ਨੂੰ ਤਕਲੀਫ ਮਾਨਸਿਕ ਹੈ । ਪਰ ਦੂਸਰੇ ਪਾਸੇ ਆਮ ਲੋਕਾਂ ਨੂੰ ਮੌਕਾ ਮਿਲ ਜਾਂਦਾ ਸੀ ਕਿ 'ਅਸੀਂ ਤਾਂ ਪਹਿਲਾਂ ਹੀ ਕਹਿੰਦੇ ਸੀ ਇਸਦੇ ਸਰੀਰ ਵਿਚ ਨੁਕਸ ਹੈ ਨਹੀਂ, ਇਸ ਨੂੰ ਤਾਂ ਓਪਰੀ ਕਸਰ ਹੈ । ਇਸ ਵਿਚ ਡਾਕਟਰ ਨੇ ਕੀ ਕਰਨਾ ਹੈ ਜਿਸ ਨੂੰ ਕੋਈ ਨੁਕਸ ਹੀ ਨਹੀਂ ਦਿਸਿਆ ?' ਪਰ ਹੁਣ ਨਵੀਆਂ-ਨਵੀਆਂ ਤਕਨੀਕਾਂ ਜਿਵੇਂ ਕੈਟ-ਸਕੈਨ, ਐਮ. ਆਰ. ਆਈ. ਤੇ ਇਸਤੋਂ ਅੱਗੇ, ਮਨੁੱਖ ਦੀ ਸੋਚ-ਪ੍ਰੀਕ੍ਰਿਆ ਨੂੰ, ਦਿਮਾਗ ਵਿਚ ਹੋ ਰਹੀ ਹਲਚਲ ਦੇ ਰੂਪ ਵਿਚ ਵੀਡੀਓ ਫਿਲਮ ਵਾਂਗ ਕੈਦ ਕੀਤਾ ਜਾ ਸਕਦਾ ਹੈ । ਜਿਵੇਂ ਬਦਲ ਰਹੇ ਹਾਲਾਤ, ਸੋਚ ਅਤੇ ਜ਼ਜ਼ਬਾਤ, ਦਿਮਾਗ ਵਿਚ ਕ੍ਰਿਆਸ਼ੀਲ ਹੁੰਦੇ ਹਨ ਤੇ ਫਿਰ ਬਿਮਾਰੀ ਦਾ ਆਧਾਰ ਬਣਦੇ ਹਨ । ਇਸ ਲਈ ਇਹ ਦੁਚਿੱਤੀ ਵੀ ਹੌਲੀ ਹੌਲੀ ਸੁਲਝਦੀ ਜਾ ਰਹੀ ਹੈ ।

ਇਸ ਤੋਂ ਬਾਅਦ ਆਉਂਦੀ ਹੈ ਇਲਾਜ ਦੀ ਗੱਲ । ਇਲਾਜ ਦਾ ਅਸਰ ਤਾਂ ਪਹਿਲਾਂ ਹੀ ਦੇਖਣ ਨੂੰ ਮਿਲਦਾ ਸੀ, ਜੇ ਕੋਈ ਸਮੇਂ ਸਿਰ ਪਹੁੰਚ ਕਰ ਲੈਂਦਾ ਸੀ ਅਤੇ ਉਹ ਪ੍ਰਤੱਖ ਰੂਪ ਵਿਚ ਨਜ਼ਰ ਆਉਂਦਾ ਸੀ । ਭਾਵੇਂ ਸ਼ੁਰੂ ਸ਼ੁਰੂ ਵਿਚ ਬਿਜਲੀਆਂ ਲਗਾਕੇ ਠੀਕ ਕਰਨ ਵਾਲਾ, ਅਣਮਨੁੱਖੀ ਇਸਦਾ ਇਲਾਜ ਵੀ ਸੀ । ਪਰ ਹੁਣ, ਜਿਸ ਤਰ੍ਹਾਂ ਕਿ ਸ਼ੁਰੂ ਵਿਚ ਕਿਹਾ ਹੈ, ਬਿਮਾਰੀ ਨੂੰ ਮੁਢਲੀ ਅਵਸਥਾ ਵਿਚ ਹੀ ਫੜਕੇ, ਵਿਅਕਤੀ ਨੂੰ ਕੁਝ ਦਵਾਈਆਂ ਅਤੇ 'ਸਲਾਹ-ਮਸ਼ਵਰੇ' ਰਾਹੀਂ ਬਾਖੂਬੀ ਠੀਕ ਕੀਤਾ ਜਾ ਸਕਦਾ ਹੈ ।

ਸਾਰੀ ਚਰਚਾ ਨੂੰ ਇਸ ਨੁਕਤੇ ਵਿਚ ਸਮੇਟਿਆ ਜ਼ਾਵੇ ਕਿ ਮਾਨਸਿਕ ਰੋਗਾਂ ਨੂੰ ਵਿਵਹਾਰ ਦੀ ਤਬਦੀਲੀ, ਮਨ, ਸੋਚ ਅਤੇ ਜ਼ਜ਼ਬਾਤ ਵਿਚ ਆਏ ਬਦਲਾਅ ਦੀ ਮੁਢਲੀ ਹਾਲਤ ਵੇਲੇ ਗੰਭੀਰਤਾ ਨਾਲ ਲਿਆ ਜਾਵੇ । ਇਸ ਨੂੰ ਵਿਗਿਆਨਕ ਆਧਾਰ 'ਤੇ ਪਛਾਣਿਆ ਜਾਵੇ ਅਤੇ ਕਾਰਨਾਂ ਨੂੰ ਉਸਦੇ ਸਹੀ ਇਲਾਜ ਵੱਲ ਨਿਰਦੇਸ਼ਿਤ ਹੋਇਆ ਜਾਵੇ ।

97-ਗੁਰੂ ਨਾਨਕ ਐਵੀਨਿਊ
ਅੰਮ੍ਰਿਤਸਰ ।

## 10ਅਪ੍ਰੈਲ ਡਾ.ਕਾਵੂਰ ਦੇ ਨਾਂ

ਅਸੀਂ ਡਾ. ਅਬਰਾਹਮ ਟੀ ਕਾਵੂਰ ਦੇ ਜਨਮ ਦਿਵਸ 'ਤੇ ਉਸ ਦੁਆਰਾ ਦਰਸਾਏ ਮਾਰਗ ਤੇ ਚਲਦਿਆਂ ਤਰਕਸ਼ੀਲ ਵਿਚਾਰਧਾਰਾ ਨੂੰ ਹਰ ਦਰ ਤੇ ਪਹੁੰਚਾਉਣ ਲਈ ਵਚਨਬੱਧ ਹਾਂ ।

............ਅਦਾਰਾ

# ਸਿਹਤ ਸੰਬੰਧੀ



## 2025 ਤੱਕ ਪਾਣੀ ਦੀ ਸਖਤ ਥੁੜੋਂ ਦੀ ਭਵਿੱਖਬਾਣੀ

ਵਾਸ਼ਿੰਗਟਨ :

ਦੁਨੀਆਂ ਦੀ ਵਸੋਂ ਦੇ ਇੱਕ-ਤਿਹਾਈ ਹਿੱਸੇ ਨੂੰ 2025 ਤੱਕ ਪਾਣੀ ਦੀ ਸਖਤ ਟੋਟ ਦਾ ਸਾਹਮਣਾ ਕਰਨਾ ਪਵੇਗਾ ਅਤੇ 29 ਦੇਸ਼ਾਂ ਦੇ 450 ਮਿਲੀਅਨ ਲੋਕ, ਜਿੰਨਾਂ ਵਿੱਚ ਭਾਰਤ ਵੀ ਸ਼ਾਮਲ ਹੈ, ਇਸ ਨਾਲ ਚਕਰਾਏ ਹੋਏ ਹਨ। ਫਰੈਂਕ ਰਜਿਸਬਰਮੈਨ ਦੀ ਅਗਵਾਈ ਵਾਲੀ ਕੌਮਾਂਤਰੀ ਪਾਣੀ ਪ੍ਰਬੰਧਕੀ ਸੰਸਥਾ ਨੇ ਚਿਤਾਵਨੀ ਦਿੱਤੀ ਹੈ ਕਿ ਜੇਕਰ ਇਹ ਮੌਜੂਦਾ ਰੁਝਾਨ ਬਣਿਆ ਰਹਿੰਦਾ ਹੈ ਤਾਂ ਪਾਣੀ ਦੀ ਇਹ ਕਮੀ ਨੀਮ-ਬਰਾਨੀ ਅਤੇ ਬਰਾਨੀ ਖੇਤਰਾਂ ਤੋਂ ਅੱਗੇ ਫੈਲ ਜਾਵੇਗੀ।

"ਪਾਣੀ ਦੀ ਮੰਗ ਵਿੱਚ ਹੋ ਰਿਹਾ ਵਾਧਾ ਸੰਸਾਰ ਦੇ ਵੱਡੇ ਦਰਿਆਵਾਂ ਵਿੱਚੋਂ ਪਾਣੀ ਨਿਚੋੜਦਿਆਂ ਹੋਇਆ ਉਨ੍ਹਾਂ ਨੂੰ ਲੱਗਭਗ ਸਾਲ ਦੇ ਬਹੁਤੇ ਸਮੇਂ ਲਈ ਖੁਸ਼ਕ ਬਣਾ ਦੇਵੇਗਾ। ਸ਼ਹਿਰੀ ਕੇਂਦਰ ਪਾਣੀ ਦੀ ਜ਼ਿਆਦਾ ਸਖਤ ਥੁੜ ਭੋਗਣਗੇ। ਪ੍ਰੰਤੂ ਪੇਂਡੂ ਗਰੀਬ ਇਸਦੇ ਸਭ ਤੋਂ ਜ਼ਿਆਦਾ ਖਤਰਨਾਕ ਨਤੀਜੇ ਭੁਗਤਣਗੇ।" ਉਸਨੇ ਕਿਹਾ।

ਭਾਰਤ ਨੂੰ ਪੇਸ਼ ਖੇਤਰੀ ਸਮੱਸਿਆਵਾਂ ਬਾਰੇ ਬੋਲਦਿਆਂ ਉਸਨੇ ਕਿਹਾ ਕਿ ਗੁਜਰਾਤ ਅਤੇ ਪੰਜਾਬ ਅੰਦਰ ਪਿਛਲੇ ਦਹਾਕਿਆਂ ਅੰਦਰ ਵਿਆਪਕ ਸਿੰਜਾਈ ਵਿਕਾਸ ਹੋਇਆ ਹੈ ਅਤੇ ਪਾਣੀ ਦਾ ਪੱਧਰ ਨੀਵਾਂ ਹੁੰਦਾ ਜਾ ਰਿਹਾ ਹੈ। ਪੂਰਬੀ ਭਾਰਤ ਵਿੱਚ ਸਮੱਸਿਆ ਬਹੁਤ ਜ਼ਿਆਦਾ ਹੈ ਅਤੇ ਨਾ ਦੇ ਬਰੋਬਰ ਹੀ ਪਾਣੀ ਹੈ। ਸੰਸਾਰ ਪਾਣੀਆਂ ਦੇ ਫੋਰਮ ਦੇ ਸਾਇੰਸਦਾਨਾਂ ਨੇ ਕਿਹਾ ਹੈ ਕਿ ਵਧ ਰਹੀ ਪਾਣੀ ਦੀ ਥੁੜੋਂ ਖੁਰਾਕ ਦੀ ਵੰਡ ਨੂੰ ਖਤਰਾ ਖੜ੍ਹਾ ਕਰ ਰਹੀ ਹੈ ਨਾਲ ਦੀ ਨਾਲ ਹੀ ਸਿਹਤ ਅਤੇ ਉਤਪਾਦਿਕਤਾ, ਦੁਨੀਆਂ ਪੱਧਰ ਤੇ ਪ੍ਰਮੁੱਖ ਛੰਭਾਂ ਅਤੇ ਪਰਿਆਵਰਣ ਵਾਸਤੇ ਵੀ ਖਤਰਾ ਖੜ਼ਾ ਕਰ ਰਹੀ ਹੈ।

## ਦੰਦ ਦਾ ਕੱਢਣਾ ਸਿਰਦਰਦ ਨੂੰ ਜਨਮ ਦੇ ਸਕਦਾ ਹੈ।

ਨਿਊਯਾਰਕ :

ਕੀ ਸਤਾ ਰਹੀ ਦੰਦ-ਪੀੜ ਅਸਲੀ ਸਿਰਦਰਦ ਵੀ ਬਣ ਸਕਦੀ ਹੈ ? ਜਰਮਨ ਦੇ ਦੋ ਤੰਤੂ-ਵਿਗਿਆਨੀਆਂ ਦੀ ਇੱਕ ਟੀਮ ਰਾਂਹੀਂ ਦੋ ਕੇਸਾਂ ਉਪਰ ਕੀਤੇ ਅਧਿਐਨ ਤੋਂ ਪਤਾ ਚੱਲਿਆ ਹੈ ਕਿ ਜਿੰਨਾਂ ਦੋ ਰੋਗੀਆਂ ਦੇ ਰੋਟੀ ਚਬਾਉਣ ਵਾਲੇ ਦੰਦ ਕੱਢੇ ਗਏ ਤਾਂ ਉਨ੍ਹਾਂ ਦੇ ਸਖਤ ਸਿਰਦਰਦ ਪੈਦਾ ਹੋ ਗਿਆ ਸੰਭਵ ਤੌਰ ਤੇ ਇਸ ਕਰਕੇ ਕਿ ਦੰਦ ਕੱਢਣ ਨੇ ਦਿਮਾਗ ਅੰਦਰ ਮਾਨਸਿਕ ਤੰਤੂਆਂ ਦੇ ਪੁਨਰ-ਵਿਵਸਥਤ ਕਰਨ ਨੂੰ ਪੈਦਾ ਕਰ ਦਿੱਤਾ।

ਡਾ.ਪੀਟਰ ਸੋਰਸ, ਤੰਤੂ-ਵਿਗਿਆਨੀ, ਯੂਨੀਵਰਸਿਟਰੀ ਆਫ ਮਿਊਨਸਟਰ, ਜਰਮਨੀ, ਅਤੇ ਉਹਦੇ ਸਾਥੀਆਂ ਨੇ ਆਪਣੀ ਰਪੋਰਟ ਵਿੱਚ ਇੱਕ 48 ਸਾਲਾ ਆਦਮੀ ਅਤੇ ਇੱਕ 47 ਸਾਲਾ ਔਰਤ, ਜਿੰਨਾਂ ਦੇ ਚਿੱਥਣ ਵਾਲੇ ਦੰਦ ਕੱਢੇ ਗਏ ਸਨ ਅਤੇ ਉਸਤੋਂ ਬਾਅਦ ਉਨ੍ਹਾਂ ਦੇ ਸਿਰਦਰਦ ਪੈਦਾ ਹੋ ਗਿਆ ਸੀ, ਦਾ ਵਰਨਣ ਕੀਤਾ ਹੈ। ਇਨਾਂ ਰੋਗੀਆਂ ਵਿੱਚੋਂ ਕਿਸੇ ਨੂੰ ਵੀ ਦੰਦ ਕੱਢਣ ਤੋਂ ਪਹਿਲਾਂ ਸਿਰਦਰਦ ਦੀ ਕੋਈ ਸ਼ਕਾਇਤ ਨਹੀਂ ਸੀ।

ਕੌਮਾਂਤਰੀ ਸਿਰ-ਦਰਦ ਸੁਸਾਇਟੀ ਦੇ ਸਰਕਾਰੀ ਰਸਾਲੇ ਸੈਫਲੈਜੀਆ ਵਿੱਚ ਖੋਜੀਆਂ ਨੇ ਨੋਟ ਕੀਤਾ ਹੈ ਕਿ ਇਨਾਂ ਰੋਗੀਆਂ ਨੂੰ ਇਸ ਹਮਲੇ ਦੀ ਤੀਖਰਤਾ ਤੋਂ ਬਚਾਉਣ ਲਈ, ਜਿੰਨੀ ਦੇਰ ਤੱਕ ਉਹ ਦਵਾਈ ਲੈਂਦੇ ਰਹੇ, ਨਸ਼ੀਲੀਆਂ ਦਵਾਈਆਂ ਨਾਲ ਇਲਾਜ ਕੀਤਾ ਗਿਆ।

ਕਿਉਂਕਿ ਸਿਰ ਦੀਆਂ ਸੱਟਾਂ ਵੀ ਸਿਰ ਦਰਦ ਨਾਲ ਸਬੰਧਤ ਕੀਤੀਆਂ ਜਾ ਸਕਦੀਆਂ ਹਨ, ਖੋਜੀਆਂ ਨੇ ਸਿਧਾਂਤੀ-ਕਰਣ ਕੀਤਾ ਹੈ ਕਿ ਦੰਦ ਕੱਢਣਾ ਵੀ ਉਸੇ ਹੀ ਕਿਸਮ ਦੀਆਂ ਦਿਮਾਗੀ ਨਸਾਂ ਦੇ ਆਲੇ-ਦੁਆਲੇ ਤਬਦੀਲੀਆਂ ਪੈਦਾ ਕਰਦਾ ਹੈ ਜਿਹੜੀਆਂ ਦਿਮਾਗ ਦੇ ਹਾਈਪੋਥਲਮਸ ਨਾਮੀ ਹਿੱਸੇ ਦਾ ਸਾਰਾ ਜੁਗਾੜ ਦੁਬਾਰਾ ਨਿਸ਼ਚਿਤ ਕਰਦਾ ਹੈ, ਜਿਹੜਾ ਹਿੱਸਾ ਸਿਰ-ਦਰਦ ਪੈਦਾ ਕਰਨ ਵਿੱਚ ਭੂਮਿਕਾ ਅਦਾ ਕਰ ਸਕਦਾ ਹੈ। ❑



# ਖਬਰ ਹੈ ਕਿ

## ਗੋਲਕ ਵਿਚੋਂ ਪੈਸੇ ਚੋਰੀ ਕਰਦਾ 'ਪੁਜਾਰੀ' ਗਿਰਫਤਾਰ

ਕਟਕ, 3 ਜਨਵਰੀ (ਯੂ ਐਨ ਆਈ) : ਪੁਲਿਸ ਨੇ ਅੱਜ ਸਥਾਨਕ ਸਦੀਆਂ ਪੁਰਾਣੇ ਚੰਡੀ ਮੰਦਰ ਦੇ ਦਾਨਪਾਤਰ (ਗੋਲਕ) ਵਿਚੋਂ ਪੁਜਾਰੀ ਨੂੰ ਰੰਗੇ ਹੱਥੀਂ ਪੈਸੇ ਚੋਰੀ ਕਰਦੇ ਫੜਿਆ।

ਪੁਲਿਸ ਨੇ ਦੱਸਿਆ ਕਿ ਮੰਦਰ 'ਚ ਤਾਇਨਾਤ ਹੋਮਗਾਰਡ ਦੇ ਇਕ ਸਿਪਾਹੀ ਨੇ ਮੰਦਰ ਦੇ ਪੁਜਾਰੀ ਸ਼ਤਰੂਘਣ ਪਾਂਡਾ ਨੂੰ ਤਾਰ ਦੀ ਮਦਦ ਨਾਲ ਗੋਲਕ ਵਿਚੋਂ ਨੋਟ ਚੋਰੀ ਕਰਦੇ ਦੇਖਿਆ ਤੇ ਉਸ ਨੂੰ ਮੌਕੇ ਤੇ ਹੀ ਫੜ ਲਿਆ।

ਲਾਲ ਬਾਗ ਪੁਲਿਸ ਸਟੇਸ਼ਨ ਦੇ ਇੰਚਾਰਜ ਬੀ. ਸ਼ਰਮਾ ਨੇ ਦੱਸਿਆ ਕਿ ਪੁਜਾਰੀ ਪਾਂਡਾ ਪੱਟੀ ਨੂੰ ਗੂੰਦ ਲਗਾ ਕੇ ਗੋਲਕ ਵਿਚੋਂ ਉਸ ਦੀ ਮੱਦਦ ਨਾਲ ਨੋਟ ਕੱਢਦਾ ਸੀ। ਉਸ ਦੇ ਕਬਜ਼ੇ ਵਿਚੋਂ ਗੋਲਕ ਵਿਚੋਂ ਕੱਢੇ ਬਹੁਤ ਸਾਰੇ ਨੋਟ ਮਿਲੇ ਹਨ। ਪੁਜਾਰੀ ਇਹ ਹਰਕਤ ਪਿਛਲੇ ਲੰਮੇ ਸਮੇਂ ਤੋਂ ਕਰਦਾ ਆ ਰਿਹਾ ਸੀ। ਪੁਲਿਸ ਨੇ ਉਸ ਨੂੰ ਹਿਰਾਸਤ 'ਚ ਲੈ ਲਿਆ ਹੈ (ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)

## ਲੋਕਾਂ ਤੋਂ ਠੱਗੇ ਲੱਖਾਂ ਰੁਪਏ 'ਬਾਬਿਆਂ' ਨੇ ਅੱਯਾਸ਼ੀ ਤੇ ਖਰਚੇ

ਹੰਢਿਆਇਆ, 21 ਜਨਵਰੀ (ਦਵਿੰਦਰਪਾਲ): ਇਸ ਇਲਾਕੇ ਦੇ ਲੋਕਾਂ ਨਾਲ ਵੱਡੀਆਂ ਠੱਗੀਆਂ ਮਾਰਨ ਵਾਲੇ ਬਾਬਾ ਜਸਵੀਰ ਸਿੰਘ ਅਤੇ ਉਸ ਦੇ ਭਰਾ ਸੁਖਦੇਵ ਸਿੰਘ ਨੇ ਇੰਕਸ਼ਾਫ ਕੀਤਾ ਹੈ ਕਿ ਉਨ੍ਹਾਂ ਦੇ ਗੁਰਦੁਆਰੇ ਵਿਚ ਰਾਜਸੀ ਪਾਰਟੀਆਂ ਦੇ ਕਈ ਵੱਡੇ ਆਗੂ ਅਸ਼ੀਰਵਾਦ ਲੈਣ ਆਉਂਦੇ ਸਨ। ਉਨ੍ਹਾਂ ਮੰਨਿਆ ਕਿ ਇਹ ਆਗੂ ਰਾਜਸੀ ਲਾਹਾ ਲੈਣ ਵਾਸਤੇ ਉਨ੍ਹਾਂ ਕੋਲ ਆਉਂਦੇ ਸਨ। ਉਨ੍ਹਾਂ ਕੁਝ ਉਘੀਆਂ ਰਾਜਸੀ ਸ਼ਖਸ਼ੀਅਤਾਂ ਦੇ ਨਾਮ ਵੀ ਦੱਸੇ।

ਇਹ ਦੋਵੇਂ ਬਾਬੇ ਜੋ ਕਿ ਸੀ ਆਈ ਏ ਸਟਾਫ ਹੰਢਿਆਇਆ ਪੁਲਿਸ ਦੀ ਹਿਰਾਸਤ ਵਿਚ ਹਨ ਨੇ ਇਹ ਗਲ ਵੀ ਕਬੂਲ ਕੀਤੀ ਕਿ ਉਨ੍ਹਾਂ ਕੁਝ ਵਿਅਕਤੀਆਂ ਕੋਲੋਂ ਲੱਖਾਂ ਰੁਪਏ ਲਏ ਸਨ ਪਰ ਉਹ ਸਾਰੇ ਰੁਪਏ ਐਸ਼ੋਇਸ਼ਰਤ ਤੇ ਖਰਚ ਹੋ ਚੁਕੇ ਹਨ। ਉਨ੍ਹਾਂ ਇਹ ਵੀ ਕਿਹਾ ਕਿ ਕਈ ਵਾਰੀ ਲੋਕ ਉਨ੍ਹਾਂ ਨੂੰ ਜ਼ਬਰਦਸਤੀ ਪੈਸੇ ਦੇ ਜਾਂਦੇ ਸਨ। ਇਸ ਸੰਤ ਜੋੜੀ ਨੂੰ ਪੁਲਿਸ ਨੇ ਕੱਲ੍ਹ ਹੀ ਹਿਰਾਸਤ ਵਿਚ ਲਿਆ ਹੈ ਤੇ ਉਨ੍ਹਾਂ ਕੋਲੋਂ ਇਕ ਸੀਲੋ ਕਾਰ (ਨੰਬਰ ਪੀ ਬੀ - 10-ਐਕਸ-1861), ਇਕ ਟਾਟਾ ਸੰਮਿਰਾ (ਨੰਬਰ ਪੀ ਬੀ-12-ਸੀ-4035) ਅਤੇ ਇਕ ਕਾਰ ਐਨ ਈ 118 (ਨੰਬਰ ਪੀ ਬੀ-10-ਡੀ-0351) ਬਰਾਮਦ ਕੀਤੀਆਂ ਹਨ। ਇਨ੍ਹਾਂ ਬਾਬਿਆਂ ਦੀ ਇਕ ਬੱਸ ਗਵਾਲੀਅਰ ਦੇ ਰੀਜਨਲ ਟਰਾਂਸਪੋਰਟ ਅਫਸਰ ਦੇ ਆਪਣੇ ਕਬਜ਼ੇ 'ਚ ਲਈ ਹੋਈ ਹੈ। ਪੁਲਿਸ ਵਲੋਂ ਬਰਾਮਦ ਕੀਤੇ ਸਾਮਾਨ ਦੀ ਕੀਮਤ ਅੰਦਾਜ਼ਨ 9 ਲੱਖ ਰੁਪਏ ਬਣਦੀ ਹੈ।

ਪਤਾ ਲੱਗਾ ਹੈ ਕਿ ਇਹ ਬਾਬੇ ਲੋਕਾਂ ਨਾਲ ਠੱਗੀਆਂ ਮਾਰ ਕੇ ਰਾਤਾਂ ਵਧੀਆ ਹੋਟਲਾਂ 'ਚ ਗੁਜ਼ਾਰਦੇ ਸਨ ਹਾਲਾਂਕਿ ਇਨ੍ਹਾਂ ਬਾਬਿਆਂ ਦਾ ਪਾਸਪੋਰਟ ਤਕ ਨਹੀਂ ਬਣਿਆ ਅਤੇ ਨਾ ਹੀ ਕਦੇ ਹਵਾਈ ਅੱਡਾ ਵੇਖਿਆ ਹੈ ਪਰ ਇਹ ਲੋਕਾਂ ਨੂੰ ਵਿਦੇਸ਼ ਭੇਜਣ ਦਾ ਝਾਂਸਾ ਦੇ ਕੇ ਠੱਗਦੇ ਸਨ! ਪੁਲਿਸ ਦੀ ਮੁਢਲੀ ਪੁੱਛਗਿੱਛ ਦੌਰਾਨ ਬਾਬਿਆਂ ਦੀ ਅੱਯਾਸ਼ੀ ਦਾ ਭਾਂਡਾ ਵੀ ਭੱਜਿਆ ਹੈ। ਠੱਗੀ ਮਾਰ ਕੇ ਇਸ ਇਲਾਕੇ ਨੂੰ ਛੱਡ ਜਾਣ ਬਾਰੇ ਇਨ੍ਹਾਂ ਬਾਬਿਆਂ ਦਾ ਕਹਿਣਾ ਹੈ ਕਿ ਉਹ ਤਾਂ ਗਵਾਲੀਅਰ ਵਿਖੇ ਦੀਵਾਨ ਲਾਉਣ ਗਏ ਸਨ। ਇਨ੍ਹਾਂ ਬਾਬਿਆਂ ਨੇ ਦੱਸਿਆ ਕਿ ਉਨ੍ਹਾਂ ਦਾ ਪਿੰਡ ਬੋਕਰ ਗੁੱਜਰਾਂ ਹੈ ਤੇ ਉਨ੍ਹਾਂ ਦਾ ਪਿਤਾ ਚੰਨਣ ਸਿੰਘ ਇਕ ਆਮ ਕਿਸਾਨ ਹੈ। ਉਨ੍ਹਾਂ ਮੰਨਿਆ ਕਿ ਲੋਕਾਂ ਪਾਸੋਂ ਲਏ ਪੈਸੇ ਦੀਵਾਨਾਂ ਤੇ ਖਰਚ ਹੋ ਗਏ ਅਤੇ ਅੱਠ ਕੁ ਲੱਖ ਰੁਪਏ ਦੀਆਂ ਉਨ੍ਹਾਂ ਕਾਰਾਂ ਤੇ ਹੋਰ ਵਾਹਨ ਖਰੀਦੇ।

ਇਨ੍ਹਾਂ ਬਾਬਿਆਂ ਨੇ ਇਕ ਹੋਰ ਸਨਸਨੀਖ਼ੇਜ਼ ਪ੍ਰਗਟਾਵਾ ਕੀਤਾ ਕਿ ਉਨ੍ਹਾਂ ਕੋਲ ਇਕ ਸੰਸਦ ਮੈਂਬਰ, ਇਲਾਕੇ ਦੇ ਕਈ ਵਿਧਾਇਕ, ਇਕ ਮੰਤਰੀ, ਇਥੋਂ ਤੱਕ ਕਿ ਇਕ ਕੇਂਦਰੀ ਮੰਤਰੀ ਤਕ ਆਮ ਹੀ ਆਉਂਦੇ ਸਨ। ਜਦੋਂ ਉਨ੍ਹਾਂ ਨੂੰ ਇਹ ਪੁੱਛਿਆ ਗਿਆ ਕਿ ਇਹ ਰਾਜਸੀ ਲੋਕ ਕਿਉਂ ਆਉਂਦੇ ਸਨ ਤਾਂ ਉਨ੍ਹਾਂ ਕਿਹਾ ਕਿ ਇਹ ਲੋਕ ਵੋਟਾਂ ਲਈ ਆਉਂਦੇ ਸਨ ਤੇ ਉਨ੍ਹਾਂ ਨੂੰ ਆਖਦੇ ਸਨ ਕਿ ਸੰਗਤਾਂ ਨੂੰ ਉਨ੍ਹਾਂ ਦੇ ਹੱਕ 'ਚ ਭੁਗਤਣ ਲਈ ਕਿਹਾ ਜਾਵੇ।

ਭਰੋਸੇਯੋਗ ਪੁਲੀਸ ਸੂਤਰਾਂ ਤੋਂ ਮਿਲੀ ਜਾਣਕਾਰੀ ਮੁਤਾਬਿਕ ਹੁਣ ਤੱਕ ਬਾਬਾ ਜਸਵੀਰ ਸਿੰਘ ਅਤੇ ਉਸ ਦੇ ਭਰਾ ਵੱਲੋਂ ਗਿਆਰਾਂ ਵਿਅਕਤੀਆਂ ਨਾਲ ਠੱਗੀ ਮਾਰਨ ਦਾ ਮਾਮਲਾ ਸਾਹਮਣੇ ਆ ਚੁੱਕਾ ਹੈ।

ਜਾਣਕਾਰੀ ਮੁਤਾਬਕ ਇਨ੍ਹਾਂ ਬਾਬਿਆਂ ਨੇ ਇਸ ਇਲਾਕੇ ਦੇ ਪਿੰਡ ਝਲੂਰ ਦੇ ਵਸਨੀਕ ਗੁਰਬਖਸ਼ ਸਿੰਘ ਆਦਿ ਨਾਲ ਦੋ ਦਰਜਨ ਤੋਂ ਵੱਧ ਲੋਕਾਂ ਨਾਲ ਇਕ ਕਰੋੜ ਰੁਪਏ ਦੇ ਕਰੀਬ ਦੀ ਠੱਗੀ ਮਾਰੀ ਹੈ। ਜਸਵੀਰ ਸਿੰਘ ਅਤੇ ਉਸ ਦੇ ਭਰਾ ਦਾ ਕਹਿਣਾ ਹੈ ਕਿ ਉਨ੍ਹਾਂ ਲੋਕਾਂ ਨਾਲ ਕੋਈ ਠੱਗੀ ਨਹੀਂ ਮਾਰੀ ਤੇ ਉਨ੍ਹਾਂ ਕੁਝ ਰੁਪਏ ਉਧਾਰ ਲਏ ਸਨ।

ਇਸੇ ਦੌਰਾਨ ਬਰਨਾਲਾ ਪੁਲੀਸ ਜ਼ਿਲੇ ਦੇ ਐਸ ਪੀ (ਡੀ) ਲਖਵਿੰਦਰ ਸਿੰਘ ਨੇ ਕਿਹਾ ਕਿ ਕੁਝ ਸ਼ਿਕਾਇਤਾਂ ਦੇ ਆਧਾਰ ਤੇ ਬਾਬਾ ਜਸਵੀਰ ਸਿੰਘ, ਉਸ ਦੇ ਭਰਾ ਸੁਖਦੇਵ ਸਿੰਘ ਅਤੇ ਕੁਝ ਹੋਰਨਾਂ ਵਿਅਕਤੀਆਂ ਵਿਰੁਧ ਪੁਲਿਸ ਪਹਿਲਾਂ ਹੀ ਮੁੱਕਦਮਾ ਦਰਜ ਕਰ ਚੁੱਕੀ ਹੈ। ਉਨ੍ਹਾਂ ਸੰਤ ਜੋੜੀ ਦੀ ਗ੍ਰਿਫ਼ਤਾਰੀ ਦੀ ਪੁਸ਼ਟੀ ਕਰਦਿਆਂ ਦੱਸਿਆ ਕਿ ਕਥਿਤ ਦੋਸ਼ੀਆਂ ਤੋਂ ਅਗਲੀ ਪੁੱਛਗਿੱਛ ਜਾਰੀ ਹੈ। ਪੁਲੀਸ ਨੇ ਦੋਹਾਂ ਸੰਤ ਭਰਾਵਾਂ ਨੂੰ ਡਿਊਟੀ ਮੈਜਿਸਟਰੇਟ ਸ੍ਰੀ ਗੁਰਜੰਟ ਸਿੰਘ ਦੀ ਅਦਾਲਤ 'ਚ ਪੇਸ਼ ਕਰਕੇ ਦੋ ਦਿਨਾਂ ਦਾ ਰਿਮਾਂਡ ਹਾਸਲ ਕਰ ਲਿਆ ਹੈ।

ਜ਼ਿਕਰਯੋਗ ਹੈ ਕਿ ਬਾਬਾ ਜਸਵੀਰ ਸਿੰਘ ਅਤੇ ਉਸ ਦਾ ਭਰਾ ਸੁਖਦੇਵ ਸਿੰਘ ਪਿਛਲੇ ਕਈ ਸਾਲਾਂ ਤੋਂ ਇਸ ਇਲਾਕੇ 'ਚ ਰਹਿ ਕੇ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ ਹਨ ਤੇ ਇਸੇ ਦੌਰਾਨ ਉਨ੍ਹਾਂ ਲੋਕਾਂ ਨੂੰ ਇਹ ਕਹਿ ਕੇ ਠੱਗਿਆ ਕਿ ਬਾਬਿਆਂ ਦੇ ਜਥੇ ਅਮਰੀਕਾ ਤੇ ਕੈਨੇਡਾ ਜਾਂਦੇ ਰਹਿੰਦੇ ਹਨ ਤੇ ਸਬੰਧਤਾਂ ਨੂੰ ਵੀ ਵਿਦੇਸ਼ ਪਹੁੰਚਾ ਦਿੱਤਾ ਜਾਵੇਗਾ। ਇਸ ਕਰਕੇ ਅਣਗਿਣਤ ਲੋਕਾਂ ਨੇ ਬਾਬਿਆਂ ਨੂੰ ਲੱਖਾਂ ਰੁਪਏ ਦੇ ਦਿੱਤੇ ਪਰ ਉਨ੍ਹਾਂ ਨੇ ਕਿਸੇ ਨੂੰ ਵੀ ਵਿਦੇਸ਼ ਨਹੀਂ ਪਹੁੰਚਾਇਆ। ਇਸ ਤੋਂ ਬਾਅਦ ਬਾਬਾ ਫਰਾਰ ਹੋ ਗਿਆ ਸੀ ਤੇ ਪੀੜਤ ਲੋਕਾਂ ਨੇ ਪੁਲੀਸ ਕੋਲ ਪਹੁੰਚ ਕੀਤੀ ਸੀ। (ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)

ਪੜਤਾਲੀਆ ਰਿਪੋਰਟ

# ਤਾਂਤਰਿਕ ਵੱਲੋਂ ਬੱਚੇ ਵੇਚਣ ਦਾ ਪਰਦਾਫ਼ਾਸ਼

ਹਰਿਆਣਾ ਪ੍ਰਾਂਤ ਦੇ ਸ਼ਹਿਰ ਹਿਸਾਰ ਦੇ ਸ਼ਿਵ ਨਗਰ ਇਲਾਕੇ ਵਿੱਚ ਤਾਂਤਰਿਕ ਪ੍ਰੇਮ ਦਾਸ ਨੇ ਲੋਕਾਂ ਵਿੱਚ, ਵਿਸ਼ੇਸ਼ ਕਰਕੇ ਸਾਧੂ-ਸੰਤਾਂ ਵਿੱਚ ਅੰਨੀ ਸ਼ਰਧਾ ਰੱਖਣ ਵਾਲੇ ਲੋਕਾਂ ਵਿਚ ਵਿਸ਼ਵਾਸ਼ ਪੈਦਾ ਕੀਤਾ। ਲੋਕਾਂ ਵਿਚ ਉਹਨਾਂ ਦੀਆਂ ਲੋੜਾਂ ਥੋੜਾਂ ਕਾਰਨ ਛੇਤੀ ਹੀ ਪੂਜਣਯੋਗ ਥਾਂ ਬਣਾਉਣ ਵਿਚ ਕਾਮਯਾਬ ਹੋ ਗਿਆ।

ਲੋਕਾਂ ਦਾ ਵਿਸ਼ਵਾਸ਼ ਸੀ ਕਿ ਬਾਬਾ ਪ੍ਰੇਮ ਦਾਸ ਲੋੜਵੰਦਾਂ ਨੂੰ ਮੁੰਡਾ ਦੇ ਸਕਦਾ ਹੈ ਤੇ ਇੱਥੋਂ ਤੱਕ ਕਿ ਗਰਭਵਤੀ ਨਾ ਹੋਣ ਵਾਲੀਆਂ ਔਰਤਾਂ ਬਾਬਾ ਪ੍ਰੇਮ ਦਾਸ ਦੀ ਕਿਰਪਾ ਨਾਲ ਗਰਭਵਤੀ ਹੁੰਦੀਆਂ ਹਨ। ਇਸ ਤਰ੍ਹਾਂ ਬੱਚਾ ਗੋਦ ਖਿਡਾਉਣ ਤੱਕ ਦੀ ਮੁਰਾਦ ਪ੍ਰੇਮ ਦਾਸ ਪੂਰੀ ਕਰਦਾ ਸੀ। ਲੋਕਾਂ ਦੇ ਮਾੜੇ ਕਰਮਾਂ ਨੂੰ ਚੰਗੇ ਕਰਮਾਂ ਵਿੱਚ ਬਦਲਣ ਦਾ ਪ੍ਰਪੰਚ ਕਰਦਾ ਸੀ।

ਦੇਖਦੇ ਹੀ ਦੇਖਦੇ ਬਾਬੇ ਦੇ ਅਣਗਿਣਤ ਅੰਧਵਿਸ਼ਵਾਸ਼ੀ ਸ਼ਰਧਾਲੂਆਂ ਨੇ ਸ਼ਿਵ ਨਗਰ ਵਿਚ ਲੱਖਾਂ ਰੁਪਏ ਦੀ ਲਾਗਤ ਨਾਲ ਕਾਲੀ ਮਾਤਾ ਦਾ ਮੰਦਰ ਉਸਾਰ ਦਿੱਤਾ। ਇਸ ਤਰ੍ਹਾਂ ਪ੍ਰੇਮ ਦਾਸ ਦੀਆਂ ਗਤੀਵਿਧੀਆਂ ਤੇ ਗੁੱਝੀਆਂ ਕਰਤੂਤਾਂ ਨੂੰ ਹੋਰ ਵਧਣ-ਫੁੱਲਣ ਦਾ ਮੌਕਾ ਮਿਲਿਆ।

6 ਸਾਲਾ ਸ਼ਕਤੀ ਸਿੰਘ ਦੇ ਮਾਪਿਆਂ ਨੂੰ ਜਦੋਂ ਉਹਨਾਂ ਦੇ ਪੁੱਤਰ ਦੇ ਅਲੋਪ ਹੋਣ ਬਾਰੇ ਸਚਾਈ ਦਾ ਪਤਾ ਲੱਗਿਆ ਤਾਂ ਉਹਨਾਂ ਨੇ ਮਨ ਕਰੜਾ ਕਰਕੇ ਆਪਣੇ ਰੱਬ ਵਰਗੇ ਗੁਰੂ, ਸੰਤ ਪ੍ਰੇਮ ਦਾਸ ਵਿਰੁਧ ਪੁਲਿਸ ਕੋਲ ਰਿਪੋਰਟ ਲਿਖਵਾਈ ਅਤੇ ਪੁਲਿਸ ਨੂੰ ਦੱਸਿਆ ਕਿ ਉਹ ਬਾਬੇ ਦੇ ਪੱਕੇ ਸ਼ਰਧਾਲੂ ਸਨ। ਲੋੜੀਂਦਾ-ਮੰਗੀਦਾ ਇੱਕੋ ਇੱਕ ਪੁੱਤਰ ਬਿਮਾਰ ਹੋ ਗਿਆ ਤਾਂ ਉਹਨਾਂ ਬਾਬੇ ਤੋਂ ਉਸ ਦਾ ਇਲਾਜ ਕਰਵਾਉਣ ਦੀ ਇੱਛਾ ਕੀਤੀ ਤਾਂ ਬਾਬੇ ਨੇ ਬੱਚੇ ਨੂੰ ਵੇਖ ਕੇ ਪਤੀ-ਪਤਨੀ ਦੋਵਾਂ ਨੂੰ ਦਹਿਸ਼ਤ ਵਿਚ ਪਾ ਦਿੱਤਾ ਕਿ 'ਬੱਚਾ ਉਹਨਾਂ ਲਈ ਮੁਸੀਬਤਾਂ ਦਾ ਪਹਾੜ ਸਾਬਤ ਹੋਵੇਗਾ, ਸੋ ਉਹ ਬੱਚੇ ਨੂੰ ਜਿਉਂਦਿਆਂ ਮਿੱਟੀ ਵਿਚ ਦਬਾ ਦੇਣ।' ਮਾਪਿਆਂ ਦੀ ਅਸਮਰਥਤਾ ਨੂੰ ਬਾਬੇ ਨੇ ਆਪਣੇ ਜ਼ਿੰਮੇ ਲੈ ਕੇ ਬੱਚਾ ਮਿੱਟੀ ਵਿਚ ਦਬਾਉਣ ਲਈ ਉਸ ਜੋੜੀ ਤੋਂ ਲੈ ਲਿਆ। ਬਾਦ ਵਿਚ ਬੱਚੇ ਬਾਰੇ ਪੁੱਛਣ ਤੇ ਪ੍ਰੇਮ ਦਾਸ ਨੇ ਮਾਪਿਆਂ ਨੂੰ ਦੱਸਿਆ ਕਿ ਉਹਨਾਂ ਦੀ ਖੁਸ਼ਹਾਲੀ ਲਈ ਬੱਚੇ ਨੂੰ ਮਿੱਟੀ ਵਿਚ ਦਬਾ ਦਿੱਤਾ ਗਿਆ ਹੈ। ਹੈਰਾਨੀ ਦੀ ਹੱਦ ਹੈ ਕਿ ਅੰਧ-ਵਿਸ਼ਵਾਸ਼ੀ ਜੋੜੀ ਉਸ ਤੋਂ ਪਿੱਛੋਂ ਵੀ ਲਗਾਤਾਰ 6 ਸਾਲ ਇਸੇ ਬਾਬੇ ਦੀ ਸ਼ਰਧਾਲੂ ਬਣੀ ਰਹੀ।

ਅਸਲ ਵਿੱਚ ਬਾਬਾ ਹੋਰ ਕੁਕਰਮਾਂ ਦੇ ਨਾਲ-ਨਾਲ ਨਿਰਸੰਤਾਨ ਜੋੜੀਆਂ ਨੂੰ ਵੱਡੀ ਕੀਮਤ ਲੈ ਕੇ ਬੱਚੇ ਵੇਚਣ ਦਾ ਧੰਦਾ ਕਰਦਾ ਸੀ। ਇਸ ਭੇਦ ਦਾ ਪਰਦਾਫਾਸ਼ ਉਦੋਂ ਹੋਇਆ ਜਦੋਂ ਕਿ ਬਾਬੇ ਖਿਲਾਫ ਇਕ ਕੇਸ ਵਿੱਚ ਨਿਰਸੰਤਾਨ ਜੋੜੀ ਜੇ.ਐਸ.ਗੁਲਸ਼ਨ ਤੇ ਕਮਲੇਸ਼ ਨੂੰ ਵੇਚਿਆ ਬੱਚਾ ਅਦਾਲਤ ਰਾਹੀਂ ਉਸ ਦੇ ਅਸਲ ਮਾਪਿਆਂ ਨੂੰ ਸੌਂਪ ਦਿੱਤਾ ਗਿਆ। ਇਸ ਕੇਸ ਵਿਚ ਬਾਬੇ ਨੂੰ ਪੰਜ ਸਾਲ ਦੀ ਸਖਤ ਸਜ਼ਾ ਅਤੇ ਨਿਰਸੰਤਾਨ ਜੋੜੀ ਨੂੰ ਅਦਾਲਤ ਵੱਲੋਂ ਤਿੰਨ ਸਾਲ ਦੀ ਸਜ਼ਾ ਸੁਣਾਈ ਗਈ।

ਇਸ ਕਾਂਡ ਬਾਰੇ ਪਤਾ ਲੱਗਣ ਤੇ ਬਲਰਾਜ ਤੇ ਸੁਨੀਤਾ ਨਾਮ ਦੀ ਇਕ ਹੋਰ ਜੋੜੀ ਨੇ ਸ਼ਕਤੀ ਸਿੰਘ ਦੇ ਮਾਪਿਆਂ ਨਾਲ ਸੰਪਰਕ ਕਰਕੇ ਆਪਣੇ ਨਾਲ ਉਸੇ ਤਰਾਂ ਵਾਪਰੀ ਘਟਨਾ ਦਾ ਵਿਸਥਾਰ ਦੱਸਿਆ ਤੇ ਪੁੱਤਰ ਦੀ ਵਾਪਸ ਪ੍ਰਾਪਤੀ ਵਿਚ ਉਹਨਾਂ ਦੀ ਮੱਦਦ ਚਾਹੀ। ਪੁਲਿਸ ਕੋਲ ਰਿਪੋਰਟ ਲਿਖਵਾਉਣ ਉਪਰੰਤ ਪੜਤਾਲ ਆਰੰਭ ਹੋ ਚੁੱਕੀ ਹੈ। ਹਿਸਾਰ ਦੇ ਚੀਫ ਜੁਡੀਸ਼ਲ ਮੈਜਿਸਟਰੇਟ, ਮਾਨਯੋਗ ਆਈ.ਐਨ.ਜਿੰਦਲ ਨੇ ਬਾਬੇ ਦਾ 8 ਜੁਲਾਈ ਤੱਕ ਪੁਲਿਸ ਰੀਮਾਂਡ ਦੇ ਦਿੱਤਾ। ਪੁਲਿਸ ਅੱਗੇ ਬਾਬੇ ਨੇ ਮੰਨਿਆ ਕਿ ਬਲਰਾਜ ਅਤੇ ਸੁਨੀਤਾ ਦੇ ਬੱਚੇ ਨੂੰ ਜੋ 25 ਅਗਸਤ, 95 ਨੂੰ ਜਨਮਿਆ ਸੀ, ਵੀ ਉਸ ਨੇ ਉਕਤ ਜੋੜੀ ਨੂੰ ਦਹਿਸ਼ਤ ਵਿਚ ਪਾ ਕੇ ਪ੍ਰਾਪਤ ਕੀਤਾ ਸੀ।

ਇਸ ਜੋੜੀ ਦਾ ਇਹ ਬੱਚਾ ਜਿਸ ਦਾ ਨਾਂ ਇਸ ਸਮੇਂ ਅਰਸ਼ਦੀਪ ਹੈ, ਪੰਜਾਬ ਦੇ ਐਡੀਸ਼ਨਲ ਸੈਸ਼ਨ ਜੱਜ ਮਲਕੀਅਤ ਸਿੰਘ ਵਿਰਦੀ ਅਤੇ ਪਤਨੀ ਦੀਪਇੰਦਰ ਕੌਰ ਨੂੰ ਵੇਚ ਦਿੱਤਾ ਗਿਆ ਸੀ।

ਐਡੀਸ਼ਨਲ ਸੈਸ਼ਨ ਜੱਜ ਜਲੰਧਰ ਨੇ ਮੰਨਿਆ ਕਿ ਉਹ ਪ੍ਰੇਮ ਦਾਸ ਦਾ ਸ਼ਰਧਾਲੂ ਹੈ ਤੇ ਇਹ ਬੱਚਾ ਬਾਬਾ ਪ੍ਰੇਮ ਦਾਸ ਦੀ ਕਿਰਪਾ ਨਾਲ ਹੀ ਉਹਨਾਂ ਨੂੰ ਮਿਲਿਆ ਹੈ। ਜੱਜ ਨੇ ਦਾਅਵਾ ਕੀਤਾ ਹੈ ਕਿ ਇਹ ਬੱਚਾ ਉਹਨਾਂ ਦੇ ਆਪਣੇ ਘਰ ਪੈਦਾ ਹੋਇਆ ਹੈ, ਇਸਦੀ ਰਜਿਸਟਰੇਸ਼ਨ ਅਬੋਹਰ ਨਗਰਪਾਲਿਕਾ ਵਿਚ ਦਰਜ ਹੈ। ਕੇਸ ਅਦਾਲਤ ਵਿਚ ਹੈ ਜਿਥੇ ਬਲਰਾਜ ਤੇ ਸੁਨੀਤਾ ਨੂੰ ਇਨਸਾਫ ਮਿਲਣ ਦੀ ਪੂਰੀ ਪੂਰੀ ਆਸ ਹੈ ਕਿਉਂਕਿ ਅੱਜ ਕੱਲ ਡੀ.ਐਨ.ਏ. ਟੈਸਟ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਦੀ ਪਰਖ ਬਹੁਤ ਚੰਗੀ ਤਰਾਂ ਕਰ ਸਕਦਾ ਹੈ।

ਨੋਟ : ਐਡੀਸ਼ਨਲ ਸੈਸ਼ਨ ਜੱਜ ਅੱਜ ਕੱਲ ਜਲੰਧਰ ਦੀ ਲੇਬਰ ਕੋਰਟ ਦੇ ਪ੍ਰਜ਼ਾਈਡਿੰਗ ਅਫਸਰ ਹਨ। ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਜੱਜ ਜੋੜੀ ਦੀ ਅਗੇਤੀ ਜਮਾਨਤ ਇਕ ਅਰਸੇ ਤੱਕ ਲਈ ਹੀ ਪ੍ਰਵਾਨ ਕੀਤੀ ਹੈ।

ਸਰੋਤ: ਟਾਈਮ੍ਰ ਆਫ ਇੰਡੀਆ(ਯੂ.ਐਨ.ਆਈ.)
ਪੇਸ਼ਕਸ਼ : ਸੁਰਿੰਦਰ ਕੁਮਾਰ, ਰਾਮਪੁਰਾਫੂਲ।

☞ ਮਨੁੱਖ ਖਤਮ ਕੀਤਾ
ਜਾ ਸਕਦਾ ਹੈ, ਪਰ
ਹਰਾਇਆ ਨਹੀਂ ਜਾ ਸਕਦਾ।
*ਹੈਮਿੰਗਵੇ*



# ਧੂੰਆਂ ਜੋ ਜਾਨਲੇਵਾ ਹੋ ਸਕਦਾ ਹੈ

ਡਾ:ਹਰੀਸ਼ ਮਲਹੋਤਰਾ

ਭਾਰਤੀ ਲੋਕ ਕਈ ਗੱਲਾਂ ਬਸ ਪੀੜ੍ਹੀ ਦਰ ਪੀੜ੍ਹੀ ਬਿਨਾਂ ਘੋਖ ਪੜਤਾਲ ਕੀਤਿਆਂ ਕਰੀ ਜਾਂਦੇ ਹਨ। ਜਿਵੇਂ ਅੱਖਾਂ ਵਿਚ ਸੁਰਮਾ ਪਾਉਣ ਵਾਲੀ ਹੀ ਗੱਲ ਲੈ ਲਵੋ। ਇਹ ਕਦੇ ਕਿਸੇ ਨੇ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਇਹ ਸੁਰਮਾ ਅੱਖਾਂ ਨੂੰ ਨੁਕਸਾਨ ਵੀ ਪਹੁੰਚਾ ਸਕਦਾ ਹੈ। ਵਿਆਹ ਵੇਲੇ ਭਰਜਾਈ ਵਲੋਂ ਦਿਉਰ ਦੇ ਅੱਖਾਂ ਵਿਚ ਸੁਰਮਾ ਪਾਉਣ ਵਾਲੀ ਰੀਤ ਇਕ ਅਨਿੱਖੜਵਾਂ ਅੰਗ ਬਣ ਚੁੱਕੀ ਹੈ। ਸਾਡੇ ਸਭਿਆਚਾਰ ਵਿਚ ਵੀ ਸ਼ੁਕੀਨੀ ਲਈ ਸੁਰਮਾ ਵਰਤਿਆ ਜਾਂਦਾ ਹੈ ਜਦੋਂ ਕਿ ਵਿਗਿਆਨਕ ਤੌਰ 'ਤੇ ਇਹ ਸਿੱਧ ਹੋ ਚੁੱਕਾ ਹੈ ਕਿ ਸੁਰਮੇ ਵਿਚ ਸ਼ੀਸ਼ਾ (ਲੈਡ) ਯਾਨਿ ਸਿੱਕਾ ਹੁੰਦਾ ਹੈ ਅਤੇ ਇਹ ਸਿੱਕਾ ਅੱਖਾਂ ਨੂੰ ਨੁਕਸਾਨ ਪਹੁੰਚਾਉਂਦਾ ਹੈ।

ਹੁਣ ਅਗਰ ਕੋਈ ਰਸਮ, ਧਰਮ ਜਾਂ ਧਾਰਮਿਕ ਰਹੁ-ਰੀਤ ਨਾਲ ਜੁੜੀ ਹੋਈ ਹੋਵੇ ਉਸ ਬਾਰੇ ਤਾਂ ਕੋਈ ਕਿੰਤੂ-ਪ੍ਰੰਤੂ ਕੀਤਾ ਹੀ ਨਹੀਂ ਜਾ ਸਕਦਾ। ਹਿੰਦੂ, ਸਿੱਖ, ਬੁੱਧਿਸਟ, ਈਸਾਈ ਅਤੇ ਕਈ ਮੁਸਲਮਾਨ ਵੀ ਧੂਫਾਂ, ਅਗਰਬੱਤੀਆਂ ਦੀ ਵਰਤੋਂ ਕਰਦੇ ਹਨ। ਚੜ੍ਹਦੇ ਦਿਨ ਨਾਲ ਹੀ ਦੁਕਾਨਦਾਰ ਅਤੇ ਆਮ ਧਾਰਮਿਕ ਬਿਰਤੀ ਵਾਲੇ ਲੋਕ ਥਾਂ ਥਾਂ ਧੂਫਾਂ, ਅਗਰਬੱਤੀਆਂ ਜਲਾ ਕੇ ਆਪਣੇ ਇਸ਼ਟ ਨੂੰ ਮਨਾਉਣ ਦੀ ਕੋਸ਼ਿਸ਼ ਵਿਚ ਰੁੱਝ ਜਾਂਦੇ ਹਨ। ਇਨ੍ਹਾਂ ਰੱਬ ਦੇ ਭਗਤਾਂ ਨੂੰ ਇਸ ਗੱਲ ਦਾ ਬਿਲਕੁਲ ਗਿਆਨ ਨਹੀਂ ਕਿ ਧੂਫਾਂ ਅਤੇ ਅਗਰਬੱਤੀਆਂ ਦਾ ਧੂੰਆਂ, ਤੰਬਾਕੂ ਦੇ ਧੂੰਏ ਨਾਲੋਂ ਵੀ ਜ਼ਿਆਦਾ ਖਤਰਨਾਕ ਹੈ ਅਤੇ ਸਾਡੀ ਸਿਹਤ ਦਾ ਬੁਰੀ ਤਰ੍ਹਾਂ ਨੁਕਸਾਨ ਕਰਦਾ ਹੈ।

ਤਾਇਵਾਨ ਦੀ ਨੈਸ਼ਨਲ ਚਿੰਗ ਕੁੰਗ ਯੂਨੀਵਰਸਿਟੀ ਦੇ ਤਾ ਚੈਂਗ ਲਿਨ ਨੇ ਖੋਜ ਤੋਂ ਬਾਅਦ ਪਤਾ ਲਾਇਆ ਹੈ ਕਿ ਜਿਸ ਇਕ ਰਸਾਇਣਕ ਪਦਾਰਥ ਨਾਲ ਕੈਂਸਰ ਹੁੰਦਾ ਹੈ, ਉਸਦੀ ਮਾਤਰਾ ਘੱਟ ਹਵਾ ਹਾਰੇ ਮੰਦਰ ਵਿਚ, ਇਕ ਸਿਗਰਟ ਬੀੜੀ ਪੀਣ ਵਾਲੇ ਘਰ ਨਾਲੋਂ, 40 ਗੁਣਾ ਜ਼ਿਆਦਾ ਹੁੰਦੀ ਹੈ, ਕਿਉਂਕਿ ਉਥੇ ਧੂਫਾਂ, ਅਗਰਬੱਤੀਆਂ ਦਾ ਧੂੰਆਂ ਹੁੰਦਾ ਹੈ। ਦੋ ਅਗਸਤ, 2001 ਦੇ ਨਿਊ ਸਾਇੰਟਿਸਟ ਮੈਗਜ਼ੀਨ ਮੁਤਾਬਿਕ ਧੂਫਾਂ, ਅਗਰਬੱਤੀਆਂ ਦੇ ਬਲਣ ਨਾਲ, ਸੜਕ 'ਤੇ ਚੱਲ ਰਹੇ ਟਰੱਕਾਂ ਬੱਸਾਂ ਅਤੇ ਮੋਟਰਕਾਰਾਂ ਨਾਲੋਂ ਜ਼ਿਆਦਾ ਪ੍ਰਦੂਸ਼ਣ ਪੈਦਾ ਹੁੰਦਾ ਹੈ। ਡਾਕਟਰ ਤਾ ਚੈਂਗ ਲਿਨ ਨੇ ਸਥਾਨਕ ਮੰਦਰ ਦੇ ਅੰਦਰੋਂ ਅਤੇ ਬਾਹਰੋਂ ਹਵਾ ਦੇ ਸੈਂਪਲ ਇਕੱਠੇ ਕੀਤੇ ਤੇ ਇਨ੍ਹਾਂ ਦਾ ਸੜਕ ਵਾਲੀ ਹਵਾ ਨਾਲ ਮੁਕਾਬਲਾ ਕੀਤਾ। ਡਾਕਟਰ ਲਿਨ ਨੇ ਦੇਖਿਆ ਕਿ ਮੰਦਰ ਵਾਲੀ ਹਵਾ ਵਿਚ ਬਹੁਤ ਜ਼ਿਆਦਾ ਮਾਤਰਾ ਵਿਚ ਕਾਰਸੀਨੋਜੈਨਿਕ ਗਰੁੱਪ ਦੇ ਰਸਾਇਣਕ ਪਦਾਰਥ ਸਨ। ਇਨ੍ਹਾਂ ਰਸਾਇਣਕ ਪਦਾਰਥਾਂ ਨੂੰ ਪੋਲੀਸਾਈਕਲਿਕ ਐਰੋਮੈਟਿਕ ਆਈਡਰੋਕਾਬਨਜ਼ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਜੋ ਕਿ ਆਮ ਕਰਕੇ ਕਿਸੇ ਚੀਜ਼ ਦੇ ਸਾੜਣ ਨਾਲ ਪੈਦਾ ਹੁੰਦੇ ਹਨ। ਡਾਕਟਰ ਲਿਨ ਦੇ ਇਸ ਤਜਰਬੇ ਵਿਚ ਇਹਨਾਂ ਹਾਨੀਕਾਰਕ ਰਸਾਇਣਕ ਪਦਾਰਥਾਂ ਦੀ ਮਾਤਰਾ ਮੰਦਰ ਵਿੱਚ, ਬਾਹਰ ਨਾਲੋਂ 19 ਗੁਣਾਂ ਜ਼ਿਆਦਾ ਸੀ ਅਤੇ ਸੜਕ ਦੀ ਹਵਾ ਜਿਥੇ ਮੋਟਰਾਂ ਕਾਰਾਂ ਦਾ ਧੂੰਆਂ ਸੀ, ਨਾਲੋਂ ਵੀ ਬਹੁਤਾਤ ਵਿਚ ਸੀ।

ਇਨ੍ਹਾਂ ਖਤਰਨਾਕ ਰਸਾਇਣ ਪਦਾਰਥਾਂ ਵਿਚੋਂ ਬੈਂਜ਼ੋਪਈਰੀਨ ਦੀ ਮੰਦਰ ਵਿਚਲੇ ਧੂੰਏਂ ਵਿਚ ਮਾਤਰਾ ਇਕ ਸਿਗਰਟ ਬੀੜੀ ਪੀਣ ਵਾਲੇ ਦੇ ਘਰ ਦੀ ਹਵਾ ਨਾਲੋਂ 45 ਗੁਣਾਂ ਜ਼ਿਆਦਾ ਸੀ ਅਤੇ ਇਕ ਸਿਗਰਟ ਬੀੜੀ ਨਾ ਪੀਣ ਵਾਲੇ ਘਰ ਦੀ ਹਵਾ ਨਾਲੋਂ 118 ਗੁਣਾਂ ਬਹੁਤਾਤ ਵਿਚ ਸੀ।

ਡਾਕਟਰ ਲਿਨ ਨੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਕਿ ਮੈਨੂੰ ਮੰਦਰ ਵਿਚ ਜਾਣ ਵਾਲੇ ਭਗਤਾਂ ਦੀ ਸਿਹਤ ਦਾ ਤਾਂ ਫਿਕਰ ਹੈ ਹੀ ਪਰ ਸਭ ਤੋਂ ਜ਼ਿਆਦਾ ਉਨ੍ਹਾਂ ਲੋਕਾਂ ਦੀ ਸਿਹਤ ਦੀ ਚਿੰਤਾ ਹੈ ਜੋ ਮੰਦਰਾਂ ਵਿਚ ਕੰਮ ਕਰਦੇ ਹਨ ਅਤੇ ਜਿਥੇ ਵੱਡੀਆਂ ਰਸਮਾਂ ਅਤੇ ਸਮਾਰੋਹਾਂ ਵੇਲੇ ਸੈਂਕੜਿਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਅਗਰਬੱਤੀਆਂ ਜਲਾਈਆਂ ਜਾਂਦੀਆਂ ਹਨ। ਡਾਕਟਰ ਲਿਨ ਨੇ ਹੋਰ ਜ਼ੋਰ ਦੇ ਕੇ ਕਿਹਾ ਕਿ ਇਨ੍ਹਾਂ ਰੱਬ ਦੇ ਭਗਤਾਂ ਅਤੇ ਸ਼ਰਧਾਲੂਆਂ ਨੂੰ ਇਸ ਗੱਲ ਦਾ ਬਿਲਕੁਲ ਗਿਆਨ ਨਹੀਂ ਕਿ ਧੂਫਾਂ ਅਤੇ ਅਗਰਬੱਤੀਆਂ ਦੇ ਧੂੰਏ ਨਾਲ ਉਨ੍ਹਾਂ ਨੂੰ ਕੈਂਸਰ ਵਰਗਾ ਜਾਨਲੇਵਾ ਰੋਗ ਲੱਗ ਸਕਦਾ ਹੈ।

ਕਈ ਭਾਰਤੀ, ਅਗਰਬੱਤੀਆਂ ਅਤੇ ਧੂਫਾਂ ਦੀ ਵਕਾਲਤ ਕਰਦੇ ਇਹ ਕਹਿੰਦੇ ਸੁਣੇ ਗਏ ਹਨ ਕਿ ਇਨ੍ਹਾਂ ਦੇ ਧੂੰਏ ਨਾਲ ਵਾਤਾਵਰਨ ਦੀ ਸਫਾਈ ਹੁੰਦੀ ਹੈ। ਇਨ੍ਹਾਂ ਰੱਬ ਦੇ ਭਗਤਾਂ ਨੇ ਇਸ ਧੂੰਏ ਦਾ ਕਦੇ ਵਿਸ਼ਲੇਸ਼ਣ ਨਹੀਂ ਕੀਤਾ ਹੁੰਦਾ ਅਤੇ ਨਾ ਹੀ ਇਸ ਬਾਰੇ ਕਿਸੇ ਵਿਗਿਆਨੀ ਨਾਲ ਗੱਲਬਾਤ ਕੀਤੀ ਹੁੰਦੀ ਹੈ। ਗਰਮੀਆਂ ਦੇ ਦਿਨਾਂ ਵਿਚ ਜਿਥੇ ਥਾਂ ਥਾਂ ਟੇਬਲ ਫੈਨ, ਸੀਲਿੰਗ ਫੈਨ ਚਲ ਰਹੇ ਹੁੰਦੇ ਹਨ, ਦੁਕਾਨਦਾਰ ਧੂਫਾਂ ਅਤੇ ਅਗਰਬੱਤੀਆਂ ਜਲਾ ਕੇ ਪੱਖੇ ਦੀ ਹਵਾ ਦੇ ਸਾਹਮਣੇ ਰੱਖ ਦਿੰਦੇ ਹਨ ਤਾਂ ਕਿ ਆਪਣੇ ਭਗਤ ਹੋਣ ਦਾ ਭਰਮ ਆਪ ਵੀ ਪਾਲ ਸਕਣ ਅਤੇ ਗਾਹਕਾਂ ਨੂੰ ਵੀ ਮੂਰਖ ਬਣਾ ਸਕਣ। ਉਨ੍ਹਾਂ ਦੀ ਮਨੋਬਿਰਤੀ ਇਹ ਵੀ ਹੁੰਦੀ ਹੈ ਕਿ ਅਗਰਬੱਤੀਆਂ ਅਤੇ ਧੂਫਾਂ ਨੂੰ 'ਅਖੌਤੀ ਭਗਵਾਨ' ਦੀਆਂ ਮੂਰਤੀਆਂ ਮੂਹਰੇ ਜਲਾ ਕੇ ਆਪਣੇ ਇਸ਼ਟ ਨੂੰ ਖੁਸ਼ ਕਰ ਸਕਣ ਅਤੇ ਲੋਕਾਂ ਦੀ ਲੁਟਾਈ ਇਸ ਆੜ ਵਿੱਚ ਸਖਾਲਿਆਂ ਹੀ ਕੀਤੀ ਜਾ ਸਕੇ।

ਬਾਬਿਆਂ, ਸਾਧਾਂ ਅਤੇ ਚੇਲਿਆਂ ਦਾ ਵੀ ਇਹ ਹੀ ਰਵਈਆ ਹੁੰਦਾ ਹੈ ਅਤੇ ਉਹ ਅਗਰਬੱਤੀਆਂ, ਧੂਫਾਂ ਅਤੇ ਗੁੱਗਲ ਆਦਿ ਵਰਗੇ ਪਦਾਰਥਾਂ ਨੂੰ ਜ਼ੋਰਾਂ-ਸ਼ੋਰਾਂ ਨਾਲ, ਘੱਟ ਹਵਾ-ਹਾਰੇ ਕਮਰੇ ਵਿਚ ਜਲਾ ਕੇ ਮਾਨਸਿਕ ਰੋਗੀਆਂ ਦਾ ਸਰੀਰਕ, ਮਾਨਸਿਕ ਅਤੇ ਆਰਥਿਕ ਸ਼ੋਸ਼ਣ ਕਰਦੇ ਹਨ। ਇਹ ਹਾਲ ਹੀ ਪਾਂਡਿਆਂ, ਜੋਤਸ਼ੀਆਂ ਅਤੇ ਰੇਖ ਵਿਚ ਮੇਖ ਮਾਰਨ ਵਾਲੇ ਵਿਹਲੜਾਂ ਅਤੇ ਲੁਟੇਰਿਆਂ ਦਾ ਵੀ ਹੈ।

ਧਾਰਮਿਕ ਅਸਥਾਨਾਂ ਵਿਚ ਜਾ ਕੇ ਸਾਡੀ ਸਿਹਤ ਸਿਰਫ ਅਗਰਬੱਤੀਆਂ ਅਤੇ ਧੂਫਾਂ ਨਾਲ ਹੀ ਖਰਾਬ ਨਹੀਂ ਹੁੰਦੀ, ਸਗੋਂ ਉਥੇ ਮਿਲਦੇ ਕੜਾਹ-ਪ੍ਰਸ਼ਾਦ ਅਤੇ ਭੋਜਨ ਨਾਲ ਵੀ ਹੁੰਦੀ ਹੈ ਜਿਸ ਵਿਚ ਲਾਪ੍ਰਵਾਹੀ ਨਾਲ ਘਿਉ-ਮੱਖਣ, ਖੰਡ ਅਤੇ ਮਿਰਚ-ਮਸਲਿਆਂ ਦੀ ਵਰਤੋਂ ਕੀਤੀ ਗਈ ਹੁੰਦੀ ਹੈ। *ਇਸ ਸਭ ਕਾਸੇ ਨੂੰ ਧਿਆਨ 'ਚ ਰਖਦਿਆਂ ਕੀ ਅਸੀਂ ਸਿਗਰਟਾਂ ਦੀ ਡੱਬੀ ਉਪਰ ਲਿਖੀ ਚਿਤਾਵਨੀ ਵਾਂਗ ਧਾਰਮਿਕ ਅਸਥਾਨਾਂ ਦੇ ਬਾਹਰ ਵੀ ਮੋਟੇ ਅੱਖਰਾਂ 'ਚ ਲਿਖ ਦੇਈਏ ਕਿ "ਇਸ ਅੰਦਰ ਜਾਣਾ ਤੁਹਾਡਾ ਲਈ ਜਾਨਲੇਵਾ ਹੋ ਸਕਦਾ ਹੈ।*

8 ਮਾਰਚ ਲਈ ਵਿਸ਼ੇਸ਼

# ਭਾਰਤੀ ਔਰਤ ਦੀ ਕਹਾਣੀ - ਤੱਥਾਂ ਦੀ ਜ਼ਬਾਨੀ

ਬਲਬੀਰ ਸਿੰਘ ਪਰਵਾਨਾ

ਭਾਰਤੀ ਸੰਵਿਧਾਨ ਜਿੱਥੇ ਹਰ ਨਾਗਰਿਕ ਨੂੰ ਬਰਾਬਰੀ ਅਤੇ ਇਕਸਾਰ ਤਰੱਕੀ ਦੀ ਜਾਮਨੀ ਭਰਦਾ ਹੈ ਉਥੇ ਔਰਤ ਦੇ ਹੱਕਾਂ ਦੀ ਰਾਖੀ ਲਈ ਇਸ ਵਿਚ ਕਈ ਧਾਰਾਵਾਂ ਸ਼ਾਮਲ ਹਨ ਜਿਵੇਂ ਧਾਰਾ 51-ਏ(ਸੀ) ਕਿਸੇ ਵੀ ਅਜਿਹੇ ਮਾਮਲੇ ਨੂੰ ਰੋਕਣ ਲਈ ਵਚਨਬੱਧ ਹੈ ਜਿਹੜਾ ਔਰਤ ਦੇ ਮਾਨ-ਸਤਿਕਾਰ ਦੀ ਹਾਨੀ ਕਰਦਾ ਹੈ। ਧਾਰਾ 15(1) ਯਕੀਨੀ ਬਣਾਉਂਦੀ ਹੈ ਕਿ ਕਿਸੇ ਵੀ ਨਾਗਰਕਿ ਨਾਲ ਲਿੰਗ ਵਿਤਕਰਾ ਨਹੀਂ ਕੀਤਾ ਜਾਵੇਗਾ। ਧਾਰਾ 39 ਬਰਾਬਰ ਦੇ ਕੰਮ ਦੀ ਬਰਾਬਰ ਉਜਰਤ ਦਿਵਾਉਣ ਦਾ ਵਾਅਦਾ ਕਰਦੀ ਹੈ। ਧਾਰਾ 42 ਕੰਮ ਦੀਆਂ ਮਾਨਵੀ ਅਤੇ ਨਿਆਂ-ਪੂਰਨ ਹਾਲਤਾਂ ਅਤੇ ਮੈਟਰਨਿਟੀ ਰਾਹਤ ਪ੍ਰਦਾਨ ਕਰਦੀ ਹੈ।

ਇਨ੍ਹਾਂ ਸੰਵਿਧਾਨਕ ਧਾਰਾਵਾਂ ਦੀ ਪਾਲਣਾ ਕਰਨ ਲਈ ਭਾਰਤ ਦੀਆਂ ਕੇਂਦਰੀ ਅਤੇ ਰਾਜ ਸਰਕਾਰਾਂ ਨੇ ਕਈ ਕਾਨੂੰਨ ਵੀ ਬਣਾਏ ਹਨ ਜਿਹਨਾਂ ਦਾ ਮਕਸਦ ਔਰਤ ਉਤੇ ਹੁੰਦੇ ਅੱਤਿਆਚਾਰ ਰੋਕਣ, ਔਰਤ ਦੇ ਸ਼ੋਸ਼ਣ ਨੂੰ ਬੰਦ ਕਰਨ ਅਤੇ ਔਰਤ ਦੀ ਬਰਾਬਰੀ ਨੂੰ ਯਕੀਨੀ ਬਣਾਉਣਾ ਦੱਸਿਆ ਜਾਂਦਾ ਹੈ। ਇਸ ਦਿਸ਼ਾ ਵਿੱਚ 1959 ਵਿੱਚ ਔਰਤਾਂ ਦੀ ਸਿੱਖਿਆ ਲਈ ਇਕ ਕੌਮੀ ਕਮੇਟੀ ਸਥਾਪਿਤ ਕੀਤੀ ਗਈ। 1964 ਵਿਚ ਭਗਤ ਵਸਲਮ ਕਮੇਟੀ ਬਣਾਈ ਗਈ ਜਿਸਦਾ ਮਕਸਦ ਲੜਕੀਆਂ ਦੀ ਵਿੱਦਿਆ ਦਾ ਪ੍ਰਸਾਰ ਕਰਨਾ ਸੀ। 1921 ਵਿਚ ਬਣਾਏ ਗਏ ਬਾਲ-ਵਿਆਹ ਰੋਕੂ ਕਾਨੂੰਨ ਨੂੰ 1978 ਵਿਚ ਸੋਧਕੇ ਵਧੇਰੇ ਪ੍ਰਭਾਵਸ਼ਾਲੀ ਬਣਾਉਣ ਦਾ ਦਾਅਵਾ ਕੀਤਾ ਗਿਆ, 1974 ਵਿੱਚ ਬਰਾਬਰ ਕੰਮ ਲਈ ਬਰਾਬਰ ਉਜਰਤ ਦਾ ਕਾਨੂੰਨ ਘੜਿਆ ਗਿਆ, 1961 ਵਿੱਚ ਦਹੇਜ ਰੋਕੂ ਕਾਨੂੰਨ ਬਣਾਇਆ ਗਿਆ ਜਿਸਨੂੰ 1984 ਵਿੱਚ ਸੋਧਿਆ ਗਿਆ। ਔਰਤਾਂ ਅਤੇ ਲੜਕੀਆਂ ਦੇ ਵਪਾਰ ਅਤੇ ਦੇਹ-ਵਪਾਰ ਰੋਕਣ ਲਈ 1956 ਵਿੱਚ ਕਾਨੂੰਨ ਬਣਾਇਆ ਗਿਆ। ਇਸਤੋਂ ਬਿਨਾਂ ਨੂੰਹਾਂ ਨੂੰ ਸਟੋਵ ਨਾਲ ਸਾੜਨ ਦੀਆਂ ਘਟਨਾਵਾਂ ਦੇ ਵਧ ਜਾਣ ਕਾਰਨ ਇੰਡੀਅਨ ਪੈਨਲ ਕੋਡ, ਕਰੀਮੀਨਲ ਪ੍ਰੋਸੀਜਰ ਕੋਡ ਅਤੇ ਭਾਰਤੀ ਗਵਾਹੀ ਕਾਨੂੰਨ ਨੂੰ ਸੋਧਕੇ ਔਰਤਾਂ ਦੀ ਰਾਖੀ ਕਰਨ ਦੇ ਦਾਅਵੇ ਕੀਤੇ ਗਏ ਹਨ। ਇਸ ਤਰ੍ਹਾਂ ਬਲਾਤਕਾਰ ਦੇ ਦੋਸ਼ੀਆਂ ਅਤੇ ਛੇੜ-ਛਾੜ ਕਰਨ ਵਾਲਿਆਂ ਦੇ ਵਿਰੁਧ ਵੀ ਕਾਨੂੰਨ ਸਖਤ ਕਰਨ ਦੇ ਦਾਅਵੇ ਕੀਤੇ ਗਏ ਹਨ।

ਸੰਵਿਧਾਨ ਵਿਚ ਦਰਜ ਉਪਰੋਕਤ ਕਾਨੂੰਨਾਂ ਦੇ ਮੱਦੇ-ਨਜ਼ਰ ਇੰਝ ਲਗਦਾ ਹੈ ਕਿ ਭਾਰਤੀ ਦੀ ਆਬਾਦੀ ਦੇ ਲਗਭਗ 55 ਸਾਲ ਬੀਤਣ ਦੇ ਪਿੱਛੋਂ ਸਾਡੀਆਂ ਔਰਤਾਂ ਦੀ ਹਾਲਤ ਬਹੁਤ ਸੁਧਰ ਚੁੱਕੀ ਹੋਵੇਗੀ ਪਰ ਔਰਤਾਂ ਦੀ ਬਿਹਤਰੀ ਲਈ ਬਣਾਏ ਇਹ ਕਾਨੂੰਨ ਸਿਰਫ ਕਾਗਜਾਂ ਦਾ ਸ਼ਿੰਗਾਰ ਬਣਕੇ ਰਹਿ ਗਏ ਹਨ ਜਦੋਂ ਕਿ ਅੱਧੀ ਸਦੀ ਤੋਂ ਵੱਧ ਸਮਾਂ ਬੀਤਣ ਮਗਰੋਂ ਵੀ ਅਖਬਾਰੀ ਅਤੇ ਤੱਥ ਖੋਜ ਕਮੇਟੀਆਂ ਵੱਲੋਂ ਜਾਰੀ ਕੀਤੇ ਗਏ ਅੰਕੜੇ ਇਹਨਾਂ ਕਾਨੂੰਨੀ ਸੁਧਾਰਾਂ ਦੇ ਮਖੌਟੇ ਨੂੰ ਲੀਰੋ-ਲੀਰ ਕਰਕੇ ਹੋਏ ਅੱਜ ਵੀ ਭਾਰਤੀ ਨਾਰੀ ਦੀ ਤਰਸਯੋਗ ਹਾਲਤ ਨੂੰ ਸਾਡੇ ਸਾਹਮਣੇ ਪੇਸ਼ ਕਰ ਰਹੇ ਹਨ।

ਦਾਜ ਦੀ ਲਾਹਨਤ ਸਾਡੇ ਸਮਾਜ ਲਈ ਇਕ ਅਜਿਹਾ ਕਲੰਕ ਹੈ ਜਿਸਦੇ ਧੀ ਦੇ ਪਵਿੱਤਰ ਰਿਸ਼ਤੇ ਨੂੰ ਮਾਣ-ਤਾਣ ਦੇਣ ਦੀ ਬਜਾਏ, ਉਸ ਨਾਲ ਨਫ਼ਰਤ ਪੈਦਾ ਕਰਨ ਦਾ ਸਾਧਨ ਹੋ ਨਿੱਬੜਿਆ ਹੈ। ਪਿੱਛੇ ਜਿਹੇ ਹੋਏ ਇਕ ਅਧਿਐਨ ਮੁਤਾਬਕ 100 ਵਿਚੋਂ 80 ਜੋੜਿਆਂ ਦਾ ਇਹ ਮੰਨਣਾ ਸੀ ਕਿ ਧੀ ਜੰਮਣ ਦਾ ਅਰਥ ਇੰਹ ਹੈ ਕਿ ਅੱਜ ਕਲ ਦੇ ਮਹਿੰਗਾਈ ਦੇ ਯੁੱਗ 'ਚ ਜੰਮਣ ਤੋਂ ਲੈ ਕੇ ਉਸਦੇ ਪਾਲਣ-ਪੋਸਣ, ਸਿੱਖਿਆ ਉਤੇ ਆਏ ਖਰਚ ਤੋਂ ਇਲਾਵਾ ਇਸਦੇ ਵਿਆਹ 'ਤੇ ਹੋਣ ਵਾਲੇ ਲਗਭਗ 5-6 ਲੱਖ ਰੁਪੈ ਦਾ ਜੁਗਾੜ ਵੀ ਕਰਨਾ ਪੈਂਦਾ ਹੈ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੈ। ਇਸਦੇ ਉਲਟ ਪੁੱਤ ਜੰਮਣ ਨਾਲ ਪਰਿਵਾਰ ਨੂੰ ਦਾਜ-ਦਹੇਜ ਦੇ ਰੂਪ 'ਚ ਆਮਦਨ ਹੁੰਦੀ ਹੈ। ਇਸਤੋਂ ਇਲਾਵਾ ਜਵਾਨ ਲੜਕੀਆਂ ਦੀ ਸਮਾਜਿਕ ਸੁਰੱਖਿਆ ਦਾ ਸਵਾਲ ਹੋਰ ਵੀ ਡਰਾਉਣਾ ਹੋਣ ਕਰਕੇ ਧੀ ਜੰਮਣਾ ਇਕ ਬਹੁਤ ਘਾਟੇਵੰਦਾ ਅਤੇ ਜ਼ੋਖਮ ਭਰਿਆ ਕੰਮ ਹੈ।

ਉਪਰੋਕਤ ਸਰਵੇ ਕਮੇਟੀ ਦੀ ਰਿਪੋਰਟ ਉਸ ਕੌੜੀ ਸਚਿਆਈ ਨੂੰ ਸਾਡੇ ਸਾਹਮਣੇ ਲਿਆਉਂਦੀ ਹੈ ਜਿਸਦੇ ਕਾਰਨ ਛੋਟੇ ਕਸਬਿਆਂ-ਸ਼ਹਿਰਾਂ ਵਿੱਚ ਗਰਭ ਦੌਰਾਨ ਲਿੰਗ ਦੀ ਜਾਂਚ ਕਰਨ ਵਾਲੀਆਂ ਮਸ਼ੀਨਾਂ ਦਾ ਧੰਦਾ ਜ਼ੋਰ ਫੜ ਰਿਹਾ ਹੈ। ਪਿਛਲੇ ਇੱਕ ਦਹਾਕੇ ਦੌਰਾਨ ਇਕੱਲੇ ਭਾਰਤ ਵਿਚ ਦਸ ਕਰੋੜ ਬੱਚੀਆਂ ਦੀ ਗਰਭ ਦੌਰਾਨ ਹੱਤਿਆ ਕੀਤੀ ਗਈ ਹੈ। 1991 ਦੀ ਮਰਦਮਸ਼ੁਮਾਰੀ ਅਨੁਸਾਰ ਭਾਰਤ ਵਿਚ ਮਰਦ-ਔਰਤ ਦੀ ਔਸਤ 1000 ਪਿੱਛੇ 870 ਹੈ ਅਤੇ 6 ਸਾਲ ਤੋਂ ਘੱਟ ਉਮਰ ਦੀਆਂ ਬੱਚੀਆਂ ਦੀ ਔਸਤ ਇਸਤੋਂ ਕਿਤੇ ਘਟਕੇ 793 ਤੱਕ ਪਹੁੰਚ ਗਈ ਹੈ। ਇਹ ਵਰਤਾਰਾ ਆਉਣ ਵਾਲੇ ਸਮੇਂ 'ਚ ਲਿੰਗਕ ਅਸਥਿਰਤਾ ਪੈਦਾ ਕਰੇਗਾ ਅਤੇ ਇਸ ਨਾਲ ਲਿੰਗਕ ਅਪਰਾਧ ਦੇ ਸਿਖਰ ਤੇ ਪਹੁੰਚਣ ਦਾ ਅਨੁਮਾਨ ਹੈ ਜੋ ਸਾਡੇ ਸਭਿਅਕ ਸਮਾਜ ਲਈ ਖਤਰੇ ਦੀ ਘੰਟੀ ਹੈ।

ਸਾਡੇ ਸਮਾਜ ਵਿੱਚ ਔਰਤਾਂ ਅਤੇ ਲੜਕੀਆਂ ਸੰਸਾਰ ਦੇ ਉਤਪਾਦਨ ਦਾ ਦੋ ਤਿਹਾਈ ਪੈਦਾ ਕਰਦੀਆਂ ਹਨ ਪਰ ਉਨ੍ਹਾਂ ਨੂੰ ਮਿਹਨਤਾਨਾ ਦੇਣ ਵੇਲੇ ਵਿਤਕਰਾ ਕੀਤਾ ਜਾਂਦਾ ਹੈ ਅਤੇ ਉਨਾਂ ਨੂੰ ਮਰਦਾਂ ਦੇ ਮੁਕਾਬਲੇ ਘੱਟ ਮਿਹਨਤ ਦਿੱਤੀ ਜਾਂਦੀ ਹੈ। ਇਕ ਸਰਵੇ ਅਨੁਸਾਰ 68% ਪੇਂਡੂ ਅਤੇ 66% ਸ਼ਹਿਰੀ ਖੇਤਰ ਦੀਆਂ ਘਰੇਲੂ ਔਰਤਾਂ ਉਤਪਾਦਨ ਦੇ ਕੰਮ ਵਿਚ ਰੁਝੀਆਂ ਹੋਈਆਂ ਹਨ। ਇਸਤੋਂ ਇਲਾਵਾ ਘਰੇਲੂ ਔਰਤਾਂ ਵੱਲੋਂ ਬੱਚੇ ਜੰਮਣ, ਸਾਂਭਣ, ਸਾਰੇ ਪਰਿਵਾਰ ਦੀ ਦੇਖ-ਭਾਲ ਕਰਨ, ਜਿਹੇ ਨਿੱਕੇ ਨਿੱਕੇ ਅਨੇਕਾਂ ਕੰਮ ਕਰਨ ਲਈ ਸਭ ਤੋਂ ਪਹਿਲਾਂ ਉਠਣਾ ਅਤੇ ਸਭ ਤੋਂ ਪਿੱਛੋਂ ਸੌਣਾ ਉਨ੍ਹਾਂ ਦੀ ਮਜ਼ਬੂਰੀ ਹੈ ਪਰ ਫਿਰ ਵੀ ਅਜਿਹੀ ਔਰਤ ਦੇ ਪਤੀ ਨੂੰ ਜੇਕਰ ਕੋਈ ਪੁਛਦਾ ਹੈ ਕਿ 'ਤੇਰੀ ਘਰ ਵਾਲੀ ਕੀ ਕੰਮ ਕਰਦੀ ਹੈ' ਤਾਂ ਜਵਾਬ ਵਿਚ ਉਸਦਾ ਪਤੀ ਉਸਨੂੰ ਵਿਹਲੀ ਹੀ ਕਹਿੰਦਾ ਹੈ। ਇਨ੍ਹਾਂ ਔਰਤਾਂ ਦੇ ਕੰਮ ਨੂੰ ਮਾਨਤਾ ਦਿਵਾਉਣ ਅਤੇ ਬਰਾਬਰ ਉਜਰਤ ਦਿਵਾਉਣ ਦੇ ਦਾਅਵੇਦਾਰ ਸਭ ਕਾਨੂੰਨ ਖਮੋਸ਼ ਹਨ।

ਦਾਜ ਦੀ ਲਾਹਨਤ ਦਾ ਇਕ ਹੋਰ ਮਾਰੂ ਅਸਰ ਸਾਡੀਆਂ ਨਵ-ਵਿਆਹੁਤਾ ਧੀਆਂ ਨੂੰ ਲਗਾਤਾਰ ਨਿਗਲ ਰਿਹਾ ਹੈ। ਅਜੋਕੇ ਸੰਵਿਧਾਨਕ ਕਾਨੂੰਨ ਉਨਾਂ ਦਾ ਬਚਾਅ ਕਰਨ ਤੋਂ ਅਸਮਰਥ ਹਨ। ਇਕ ਸਰਵੇਖਣ ਮੁਤਾਬਕ ਦੇਸ਼ ਦੀਆਂ ਵੱਖ ਵੱਖ ਅਦਾਲਤਾਂ ਵਿੱਚ ਦਾਜ ਕਾਰਨ ਕਤਲ ਕੀਤੀਆਂ ਮੁਟਿਆਰਾਂ ਦੇ ਵਾਰਸਾਂ ਵੱਲੋਂ ਕੀਤੇ ਗਏ ਕੇਸਾਂ ਦੀ ਗਿਣਤੀ ਰਾਜਸਥਾਨ ਵਿਚ 926, ਆਂਧਰਾ ਪ੍ਰਦੇਸ਼ 1513, ਪੰਜਾਬ ਅਤੇ ਹਰਿਆਣਾ 1547, ਬੰਬਈ 437, ਮੱਧ-ਪ੍ਰਦੇਸ਼ 1746, ਹਿਮਾਚਲ ਪ੍ਰਦੇਸ਼ 226, ਕੇਰਲਾ 187, ਕਰਨਾਟਕਾ 2064, ਮਹਾਂਰਾਸ਼ਟਰ 4974 ਅਤੇ ਬਿਹਾਰ 3220 ਸਮੇਤ ਇਨਾਂ ਦੀ ਗਿਣਤੀ 16819 ਬਣਦੀ ਹੈ ਜੋ ਲੰਮੇ ਸਮੇਂ ਤੋ ਲਟਕ ਰਹੇ ਹਨ। ਭਵਿੱਖ ਵਿਚ ਵੀ ਇਨਾਂ ਦੇ ਛੇਤੀ ਨਿਬੜਨ ਦੀ ਆਸ ਨਹੀਂ ਹੈ। ਉਨ੍ਹਾਂ ਅੰਕੜਿਆਂ ਵਿੱਚ ਉਹ ਵੱਡੀ ਪੱਧਰ ਦੇ ਕੇਸ ਸ਼ਾਮਲ ਨਹੀਂ ਹਨ ਜਿੰਨਾਂ ਦੇ ਵਾਰਸ ਆਰਥਿਕ ਤੰਗੀ ਕਰਕੇ ਅਦਾਲਤਾਂ ਵਿਚ ਨਹੀਂ ਜਾ ਸਕਦੇ।

ਵੇਸਵਾ-ਗਮਣੀ ਜਾਂ ਦੇਹ-ਵਪਾਰ ਸਾਡੇ ਸਭਿਅਕ ਸਮਾਜ ਲਈ ਇੱਕ ਕਲੰਕ ਹੈ। ਇਕ ਸਰਵੇ ਅਨੁਸਾਰ ਭਾਰਤ ਦੇ 6 ਮਹਾਂਨਗਰਾਂ ਬੰਬਈ, ਬੰਗਲੌਰ, ਕਲਕੱਤਾ, ਮਦਰਾਸ, ਹੈਦਰਾਬਾਦ ਅਤੇ ਨਵੀਂ ਦਿੱਲੀ ਵਿਖੇ 12-16 ਉਮਰ-ਗਰੁੱਪ ਦੀਆਂ ਇੱਕ ਲੱਖ ਤੋਂ ਵੱਧ ਲੜਕੀਆਂ ਦੇਹ-ਵਪਾਰ ਕਰਨ ਲਈ ਮਜ਼ਬੂਰ ਹਨ। ਵੱਡੀ ਉਮਰ ਦੀਆਂ ਔਰਤਾਂ ਦੀ ਗਿਣਤੀ ਇਸਤੋਂ ਜ਼ਿਆਦਾ ਹੈ। ਹਰ ਸਾਲ ਦੋ ਲੱਖ ਦੇ ਕਰੀਬ ਨਿਪਾਲੀ ਲੜਕੀਆਂ ਭੁੱਖ-ਨੰਗ ਤੋਂ ਤੰਗ ਆਕੇ ਵੱਖ-ਵੱਖ ਦੇਸ਼ਾਂ ਵਿਚ ਦੇਹ-ਵਪਾਰ ਕਰਨ ਲਈ ਮਜ਼ਬੂਰ ਹਨ।

ਔਰਤਾਂ ਦੀ ਤਰੱਕੀ ਅਤੇ ਬਰਾਬਰੀ ਲਈ ਸੰਘਰਸ਼ ਵਿੱਚ ਆਰਥਿਕ ਸਵੈ-ਨਿਰਭਰਤਾ ਅਤੇ ਰੋਜ਼ਗਾਰ ਤੋਂ ਬਿਨਾਂ ਵਿੱਦਿਆ ਦਾ ਵੀ ਮਹੱਤਵਪੂਰਨ ਰੋਲ ਹੈ। ਭਾਰਤੀ ਔਰਤ ਬਹੁਤ ਪਛੜੀ ਹੋਈ ਹੈ। 1981 ਦੀ ਮਰਦਮਸ਼ੁਮਾਰੀ ਅਨੁਸਾਰ ਅੱਖਰ-ਗਿਆਨ ਦੀ ਦਰ ਮਰਦਾਂ ਵਿਚ 46.74% ਅਤੇ ਔਰਤਾਂ ਦੀ 24.88% ਸੀ। 1991 ਦੀ ਮਰਦਮਸ਼ੁਮਾਰੀ ਮੁਤਾਬਕ ਮਰਦਾਂ ਦੀ ਦਰ 63.86% ਅਤੇ ਔਰਤਾਂ ਦੀ 39.42 ਹੈ ਜਦ ਕਿ ਅਨੂਸੂਚਿਤ ਜਾਤੀ ਅਤੇ ਅਨੂਸੂਚਿਤ ਕਬੀਲਿਆਂ ਵਿਚ ਸਾਖਰਤਾ ਬਿਲਕੁਲ ਨਾ-ਮਾਤਰ ਹੀ ਹੈ। ਭਾਵੇਂ ਭਾਰਤੀ ਸੰਵਿਧਾਨ ਵਿੱਚ ਲੜਕੀਆਂ ਦੀ ਮੁਫਤ ਪੜਾਈ ਦੀ ਜਾਮਨੀ ਕੀਤੀ ਗਈ ਹੈ ਪਰ ਗਰੀਬੀ ਅਤੇ ਜਗੀਰੂ ਕਦਰਾਂ-ਕੀਮਤਾਂ ਤਹਿਤ ਲੋਕ ਲੜਕੀਆਂ ਦੀ ਪੜਾਈ ਨੂੰ ਫਜ਼ੂਲ ਸਮਝਦੇ ਹਨ। ਅਰਧ-ਬਸਤੀਵਾਦੀ, ਅਰਧ-ਜਗੀਰੂ ਖਾਸੇ ਵਾਲੇ ਭਾਰਤ ਦੇਸ਼ ਅੰਦਰ ਇੱਕ ਬੰਨੇ ਔਰਤ ਨੂੰ 'ਅਜ਼ਾਦੀ' ਦੇਣ ਦੇ ਨਾਂ ਹੇਠ ਹਰ ਉਤਪਾਦਨ ਦੀ ਮਸ਼ਹੂਰੀ ਕਰਨ ਲਈ ਨੰਗੇਜ ਭਰਪੂਰ ਔਰਤ ਵਜੋਂ ਵਰਤੋਂ ਕਰਨ, ਫੈਸ਼ਨ ਸ਼ੋਅ, ਸੁੰਦਰਤਾ ਮੁਕਾਬਲਿਆਂ ਵਿੱਚ ਔਰਤ ਦੇ ਜਿਸਮ ਦੀ ਨੁਮਾਇਸ਼ ਕਰਾਉਣੀ ਤੇ ਮਿਸਾਂ ਦੇ ਮੁਕਾਬਲੇ ਕਰਵਾਕੇ ਔਰਤ ਦੀ ਮਿੱਟੀ ਪਲੀਤ ਕਰਨ ਵਰਗੀਆਂ 'ਗੱਲਾਂ' ਮਾਰੀਆਂ ਜਾ ਰਹੀਆਂ ਹਨ ਦੂਜੇ ਪਾਸੇ ਇਕੱਲੇ ਰਾਜਸਥਾਨ ਵਿੱਚ ਹੀ 100 ਦੇ ਲਗਭਗ ਸਤੀ ਮੰਦਰਾਂ ਦੀ ਸਥਾਪਨਾ ਕੀਤੀ ਗਈ ਹੈ ਜਿਸ ਵਿਚ ਸਾਲ ਵਿਚ ਔਸਤ ਇੱਕ ਔਰਤ ਨੂੰ ਸਤੀ ਹੋਣ ਲਈ ਮਜ਼ਬੂਰ ਕੀਤਾ ਜਾਂਦਾ ਹੈ। ਹੁਣ ਤੱਕ ਦੀਆਂ ਪ੍ਰਾਪਤ ਰਿਪੋਰਟਾਂ ਮੁਤਾਬਕ ਔਰਤਾਂ ਨੂੰ ਸਤੀ ਕਰਨ ਦੇ 23 ਕੇਸ ਸਾਹਮਣੇ ਆ ਚੁੱਕੇ ਹਨ।

ਉਪਰੋਕਤ ਅੰਕੜੇ ਅੱਜ ਭਾਰਤੀ ਸਮਾਜ ਅੰਦਰ ਔਰਤਾਂ ਦਾ ਸਥਿਤੀ ਦੀ ਜੋ ਤਸਵੀਰ ਪੇਸ਼ ਕਰਦੇ ਹਨ ਉਹ ਅੱਜ ਸਾਡੇ ਸਭ ਲਈ ਸਿਰਫ ਚਿੰਤਾ ਦਾ ਵਿਸ਼ਾ ਹੀ ਨਹੀਂ ਹੋਣਾ ਚਾਹੀਦਾ ਸਗੋਂ ਇਸ ਅਵਸਥਾ ਨੂੰ ਬਦਲਣ ਲਈ, ਔਰਤਾਂ ਸਮੇਤ ਸਮਾਜ ਦੇ ਹਰ ਵਰਗ ਦੀ ਲੁੱਟ ਕਰਨ ਵਾਲੇ ਇਸ ਲੁਟੇਰੇ ਨਿਜ਼ਾਮ ਨੂੰ ਬਦਲਣ ਲਈ ਮਿਹਨਤਕਸ਼ ਲੋਕਾਂ ਦੀ ਇੱਕ ਵਿਸ਼ਾਲ ਤਿਖੇਰੀ ਲਹਿਰ ਉਸਾਰਨ ਲਈ ਅੱਗੇ ਆਉਣਾ ਚਾਹੀਦਾ ਹੈ। ❑

ਤਰਕ-ਦਰਪਣ :

# ਟੋਚਨ ਖੋਲ ਦਿਓ

ਅਵਤਾਰ ਸਿੰਘ ਉੜਾਪੜ

ਪਰਸੋਂ ਸ਼ਾਮ ਦੀ ਗੱਲ ਹੈ ਮੈਂ ਆਪਣੀ ਗੱਡੀ ਲੈ ਕੇ ਹੋਟਲ ਤੋਂ ਘਰ ਜਾ ਰਿਹਾ ਸਾਂ । ਜ਼ੋਰਦਾਰ ਮੀਂਹ ਚਾਲੂ ਸੀ । ਸੜਕਾਂ ਪਾਣੀ ਨਾਲ ਭਰੀਆਂ ਪਈਆਂ ਸਨ । ਇਕ ਜਗ੍ਹਾ ਪਾਣੀ ਜ਼ਿਆਦਾ ਹੋਣ ਕਰਕੇ ਮੇਰੀ ਕਾਰ ਬੰਦ ਹੋ ਗਈ । ਕਾਫੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਜਦੋਂ ਕਾਰ ਚਾਲੂ ਨਾ ਹੋਈ ਤਾਂ ਦੂਸਰੀ ਗੱਡੀ ਬੁਲਾ ਕੇ ਉਸ ਨਾਲ ਕਾਰ ਨੂੰ ਟੋਚਨ ਕੀਤਾ ਗਿਆ । ਮੈਂ ਕਾਰ ਦੇ ਸਟੇਅਰਿੰਗ 'ਤੇ ਸਾਂ, ਤੇ ਖਿੱਚਣ ਵਾਲੀ ਜੀਪ ਮੇਰਾ ਬੇਟਾ ਗੁਰਜੀਤ ਚਲਾ ਰਿਹਾ ਸੀ ।

ਹਾਲੇ ਵੀ ਮੀਂਹ ਧੜਾ-ਧੜ ਪਈ ਜਾ ਰਿਹਾ ਸੀ । ਲੈਂਦਰ ਗਿੱਲੇ ਹੋਣ ਕਰਕੇ ਗੱਡੀ ਦੀ ਬਰੇਕ ਵੀ ਪੂਰਾ ਕੰਮ ਨਹੀਂ ਸੀ ਕਰ ਰਹੀ । ਗਰਜੀਤ ਅੰਧਾ-ਧੁੰਦ ਜੀਪ ਦੱਬੀ ਜਾ ਰਿਹਾ ਸੀ ਜਿਸ ਕਰਕੇ ਦੋ ਵਾਰੀ ਟੋਚਨ ਵਾਲਾ ਰੱਸਾ ਵੀ ਟੁੱਟ ਗਿਆ । ਮੈਂ ਉਸਨੂੰ ਆਰਾਮ ਨਾਲ ਗੱਡੀ ਚਲਾਉਣ ਦੀ ਸਖਤ ਹਦਾਇਤ ਕਰਕੇ ਜਦੋਂ ਤੀਸਰੀ ਵਾਰ ਸਟੇਅਰਿੰਗ 'ਤੇ ਬੈਠਾ ਤਾਂ ਮੇਰੇ ਮਨ ਵਿਚ ਕਈ ਵਾਰ ਇਹ ਖਿਆਲ ਆਇਆ ਕਿ ਇਹ ਕੀ ਘਿੱਚ-ਘਿੱਚ ਹੈ, ਮੈਂ ਓਵਰਟੇਕ ਕਰਕੇ ਜੀਪ ਤੋਂ ਅੱਗੇ ਨਿਕਲ ਜਾਵਾਂ । ਪਰ ਜਦੋਂ ਮੈਨੂੰ ਖਿਆਲ ਆਉਂਦਾ ਕੇ ਮੈਂ ਜੀਪ ਨਾਲ ਟੋਚਨ ਹਾਂ, ਅੱਗੇ ਤਾਂ ਕੀ ਨਿਕਲ੍ਹਣਾ ਮੈਂ ਤਾਂ ਆਪਣੀ ਮਰਜ਼ੀ ਨਾਲ ਪਿੱਛੇ ਵੀ ਨਹੀਂ ਰਹਿ ਸਕਦਾ । ਬਿਲਕੁੱਲ ਇੱਕੋ ਫਾਸਲੇ 'ਤੇ ਚੱਲਣਾ ਮੇਰੀ ਮਜ਼ਬੂਰੀ ਹੈ । ਮੈਂ ਅੱਗੇ ਪਿੱਛੇ ਤਾਂ ਕੀ ਹੋਣਾ ਹੈ, ਆਪਣੀ ਮਰਜ਼ੀ ਨਾਲ ਇਸ ਫਾਸਲੇ ਨੂੰ ਭੋਰਾ ਭਰ ਵੀ ਵੱਧ-ਘੱਟ ਨਹੀਂ ਕਰ ਸਕਦਾ । ਸਭ ਕੁਝ ਭੁੱਲ ਕੇ ਦੁਆਰਾ ਫੇਰ ਮੇਰੇ ਮਨ ਵਿਚ ਕਈ ਵਾਰੀ ਖਿਆਲ ਆਇਆ ਕਿ ਮੈਂ ਆਪਣੀ ਮਰਜ਼ੀ ਮੁਤਾਬਿਕ ਚੱਲਾਂ, ਪਰ ਹਰ ਵਾਰੀ ਟੋਚਨ ਦੀ ਖਿੱਚ ਦਾ ਝਟਕਾ ਮੈਨੂੰ ਥਹੁੰ ਸਿਰ ਲਿਆ ਦਿੰਦਾ । ਇਹ ਹੈ ਟੋਚਨ ਕੀਤੀ ਗੱਡੀ ਦਾ ਮੇਰਾ ਅਨੁਭਵ । ਆਪਣੀ ਮਰਜ਼ੀ ਨਾਲ ਨਾ ਇੰਚ ਸੱਜੇ ਤੇ ਨਾ ਇੰਚ ਖੱਬੇ ਹੋ ਸਕਣ ਦੇ ਇਸ ਅਨੁਭਵ ਨੇ ਮੈਨੂੰ ਇੱਕ ਜ਼ੋਰਦਾਰ ਝਟਕਾ ਦਿੱਤਾ ।

ਟੋਚਨ ਕੀਤੀ ਗੱਡੀ ਦੇ ਸਟੇਅਰਿੰਗ 'ਤੇ ਬੈਠ ਕੇ ਮੈਨੂੰ ਇੱਕ ਅਜੀਬ ਹੀ ਤਰ੍ਹਾਂ ਦੀ ਬੇ-ਵੱਸੀ ਦਾ ਅਨੁਭਵ ਹੋਇਆ । ਜਿਸ ਵਿੱਚ ਦਹਿਲ-ਸਹਿਮ ਵੀ ਸੀ । ਮਜ਼ਬੂਰੀ ਵੱਸ ਸਜੱਗਤਾ ਵੀ ਸੀ । ਪਰ ਆਜ਼ਾਦੀ ਜਾਂ ਸੁੰਤਤਰਤਾ ਬਿਲਕੁੱਲ ਨਹੀਂ ਸੀ । ਪ੍ਰਤੰਤਰਤਾ ਵਿਚ ਜੀਣਾ ਵੀ ਕੋਈ ਜੀਵਨ ਹੈ ? ਐਹੋ ਜਿਹਾ ਜੀਵਨ ਜੀਉਂਦਾ ਹੋਇਆ ਵਿਅਕਤੀ ਕੀ ਕਦੀ ਜ਼ਿੰਦਗੀ ਨੂੰ ਇਸਦੇ ਸਹੀ ਮਾਅਨਿਆਂ ਵਿਚ ਜੀ ਸਕਦਾ ਹੈ ? ਜੀਵਨ ਨੂੰ ਇਸਦੇ ਸਹੀ ਅਰਥਾਂ ਵਿਚ ਮਾਣ ਸਕਦਾ ਹੈ ? ਹਰ ਪੱਖੋਂ ਪੂਰੀ ਤਰ੍ਹਾਂ ਨੂੜੇ ਹੋਏ ਮਨੁੱਖ ਦੀ ਤਰਸਯੋਗ ਅਤੇ ਬਿਲਕੁਲ ਅਸਹਾਇ ਹਾਲਤ ਦੀ ਇਕ ਤਸਵੀਰ ਮੇਰੇ ਜ਼ਿਹਨ ਵਿਚ ਉੱਕਰ ਆਈ । ਮੈ ਕੰਬ ਕੇ ਰਹਿ ਗਿਆ ।

ਇੱਕ ਪ੍ਰਸ਼ਨ, ਜੋ ਮੇਰੇ ਮਨ ਵਿਚ ਵਾਰ ਵਾਰ ਉਠ ਰਿਹਾ ਹੈ, ਕਿ ਕੀ ਅੱਜ ਦਾ ਮਨੁੱਖ ਜੋ ਕਿ ਇਸੇ ਹੀ ਤਰ੍ਹਾਂ ਕਿਸੇ ਗੁਰੂ ਨਾਲ, ਕਿਸੇ ਮਜ਼ਬ ਨਾਲ, ਕਿਸੇ ਜਾਤ-ਬਰਾਦਰੀ ਨਾਲ ਜਾਂ ਕਿਸੇ ਵੀ ਤਰ੍ਹਾਂ ਦੀ ਕਿਸੇ ਊਚ-ਨੀਚ ਦੀ ਭਾਵਨਾ ਨਾਲ ਟੋਚਨ ਹੋ ਚੁੱਕਾ ਹੈ, ਉਸ ਦੀ ਕੀ ਹਾਲਤ ਹੋਵੇਗੀ ? ਹਾਂ, ਇਹ ਵੀ ਸੱਚ ਏ ਕਿ ਹਰ ਵਿਅਕਤੀ ਕਿਸੇ ਨਾ ਕਿਸੇ ਧਿਰ ਜਾਂ ਧਾਰਨਾ ਨਾਲ ਟੋਚਨ ਹੈ । ਪੂਰੀ ਤਰ੍ਹਾਂ ਕੱਸ ਕੇ ਬੱਝਿਆ ਹੋਇਆ ਹੈ । ਕੋਈ ਵਿਰਲਾ ਹੀ ਹੋਵੇਗਾ ਜਿਸਨੇ ਟੋਚਨ ਖੋਹਲ ਕੇ ਆਪਣੇ ਆਪ ਨੂੰ ਅਜ਼ਾਦ ਕਰ ਲਿਆ ਹੋਵੇਗਾ । ਆਪਣੀ ਹੀ ਮੌਜ ਅਤੇ ਮਰਜ਼ੀ ਅਨੁਸਾਰ ਜੀਣ ਦੀ ਸਮਰੱਥਾ ਜੁਟਾ ਲਈ ਹੋਵੇਗੀ । ਨਹੀਂ ਤਾਂ ਇੱਥੇ ਲੱਗ-ਭੱਗ ਸਾਰੇ ਹੀ ਕਿਸੇ ਨਾ ਕਿਸੇ ਧਰਮ ਜਾਂ ਧਾਰਨਾ ਦੀ ਪੂਛ ਲਗਾ ਕੇ ਵਿਚਰ ਰਹੇ ਹਨ ।

ਇਹ ਪੂਛ ਬੇਸ਼ਕ ਦਿਖਾਈ ਨਹੀਂ ਦੇਂਦੀ ਪਰ ਹੈ ਹਰ ਵਿਅਕਤੀ ਦੇ ਅਤੇ ਇਹ ਪੂਛ ਦੂਸਰੇ ਪਸ਼ੂਆਂ ਤੇ ਜਾਨਵਰਾਂ ਵਾਂਗ ਪੂਛ ਤੱਕ ਹੀ ਸੀਮਤ ਰਹਿ ਕੇ ਮੱਛਰ-ਮੱਖੀਆਂ ਉਡਾਉਣ ਦਾ ਕੰਮ ਹੀ ਕਰਦੀ ਤਾਂ ਕੋਈ ਹਰਜ ਨਹੀਂ ਸੀ । ਚੱਲੋ ਵੱਧ ਤੋਂ ਵੱਧ ਪੂਛ ਹਿਲਾ ਕੇ ਮਸ਼ਕਾਂ ਲਗਾਉਣ ਤੱਕ ਵੀ ਜ਼ਾਇਜ ਸੀ । ਪਰ ਇਸ ਪੂਛ ਨੇ ਤਾਂ ਹਰ ਵਿਅਕਤੀ ਨੂੰ ਕਿਸੇ ਨਾ ਕਿਸੇ ਧਰਮ ਧਾਰਨਾ ਨਾਲ, ਮੰਨਤ-ਮਾਨਤਾ ਨਾਲ ਜਾਂ ਪਿਰਤ-ਪ੍ਰਪੰਰਾ ਨਾਲ ਐਸਾ ਟੋਚਨ ਕੀਤਾ ਹੈ ਕਿ ਵਿਅਕਤੀ ਆਪਣੀ ਮਰਜ਼ੀ ਮੁਤਾਬਿਕ ਜੀ ਹੀ ਨਹੀਂ ਸਕਦਾ ।

ਮਨੁੱਖ ਜੋ ਨਵਾਂ ਹੈ, ਨਰੋਆ ਹੈ, ਹਰ ਪਲ ਬਦਲ ਰਿਹਾ ਹੈ, ਹਿਰਦੇ 'ਚ ਉਮੰਗਾਂ ਹਨ, ਤਰੰਗਾਂ ਹਨ, ਨਵੀਆਂ ਤੋਂ ਨਵੀਆਂ ਭਾਵਨਾਵਾਂ ਅਤੇ ਤਾਜ਼ੇ ਤੋ ਤਾਜ਼ੀਆ ਲਾਗਣੀਆਂ ਦਾ ਜਨਮਦਾਤਾ ਹੈ, ਕਿਵੇਂ ਪੁਰਾਤਨ ਤੋਂ ਪੁਰਾਤਨ ਕਚਰੇ ਨਾਲ ਭਰਿਆ ਪਿਆ ਹੈ । ਕਿਵੇਂ ਗਲੀਆਂ-ਸੜੀਆਂ ਅਤੇ ਬੁਦਬੂ ਮਾਰਦੀਆਂ ਗੱਲਾਂ ਵਿੱਚ ਗ੍ਰੱਸਿਆ ਹੋਇਆ ਹੈ । ਕੀ ਇਹ ਟੋਚਨ ਹੀ ਮਨੁੱਖ ਦੀ ਬਹੁਤ ਸਾਰੀ ਅਸ਼ਾਂਤੀ ਦਾ ਕਾਰਨ ਤਾਂ ਨਹੀਂ ? ਜ਼ਰਾ ਗੌਰ ਕਰਨ ਨਾਲ ਸਾਰੀ ਦੀ ਸਾਰੀ ਗੱਲ ਸਾਫ-ਸਾਫ ਸਮਝ ਪੈ ਜਾਂਦੀ ਹੈ । ਮਨੁੱਖ ਥੱਕ-ਟੁੱਟ ਕੇ ਘੜੀ ਪਲ ਆਰਾਮ ਕਰਨਾ ਚਾਹੁੰਦਾ ਹੈ ਤਾਂ ਇਹ ਟੋਚਨ ਝਟਕੇ ਮਾਰ-ਮਾਰ ਕੇ ਉਸਨੂੰ ਅੱਗੇ ਤੋਂ ਅੱਗੇ ਹੀ ਘੜੀਸੀ ਜਾ ਰਿਹਾ ਹੈ । ਅਗਰ ਕੋਈ ਵਿਅਕਤੀ ਕਿਸੇ ਸੁਖਦਾਇਕ



ਮਾਰਗ 'ਤੇ ਜਾਣ ਵਾਸਤੇ ਰਾਹ ਤੋਂ ਥੋੜਾ ਵੀ ਇੱਧਰ-ਉਧਰ ਹੋਣਾ ਚਾਹੁੰਦਾ ਹੈ ਤਾਂ ਇਹ ਟੋਚਨ ਉਸਨੂੰ ਧੂਹ ਕੇ ਤੱਕਲੇ ਵਾਂਗ ਸਿੱਧਾ ਹੋ ਕੇ ਤੁਰਨ ਲਈ ਮਜ਼ਬੂਰ ਕਰਦਾ ਹੈ । ਅਗਰ ਕੋਈ ਮਨੁੱਖ ਹੌਂਸਲਾ ਕਰਕੇ ਅੱਗੇ ਵਧਣ ਦੀ ਕੋਸ਼ਿਸ਼ ਕਰਦਾ ਹੈ ਤਾਂ ਆਪਣੇ ਆਪਨੂੰ ਬਿਲਕੁਲ ਅਸਹਾਇ ਪਾਉਂਦਾ ਹੈ । ਕੀ ਟੋਚਨ ਕੀਤੀ ਗੱਡੀ ਵੀ ਕਦੀ ਖਿੱਚਣ ਵਾਲੇ ਸਾਧਨ ਤੋਂ ਅੱਗੇ ਨਿਕਲ ਸਕਦੀ ਹੈ ? ਬੱਸ ਇਸੇ ਤਰ੍ਹਾਂ ਹੀ ਅੰਨ੍ਹੀ ਨੂੰ ਬੋਲਾ ਧੂਈ ਜਾ ਰਿਹਾ ਹੈ ।

ਮੈਨੂੰ ਇੱਕ ਪੁਰਾਣੀ ਘਟਨਾ ਯਾਦ ਆ ਗਈ ਹੈ । ਮੈਂ ਦਸ ਕੁ ਸਾਲ ਦਾ ਹੋਵਾਂਗਾ । ਇਕ ਕੱਟੀ ਜੋ ਜਵਾਨ ਹੋ ਰਹੀ ਸੀ ਅਤੇ ਸਾਡੀ ਇੱਕ ਬੱਕਰੀ, ਮੈ ਦੋਨਾਂ ਨੂੰ ਹੀ ਢਾਹੇ ਤੋ ਚਰ੍ਹਾ ਕੇ ਵਾਪਿਸ ਆ ਰਿਹਾ ਸਾਂ । ਨਹਿਰ ਕੋਲ ਆ ਕੇ ਪਤਾ ਨੀਂ ਮੈਨੂੰ ਕੀ ਦੌਰਾ ਜਿਹਾ ਪਿਆ ਮੈਂ ਬੱਕਰੀ ਦਾ ਰੱਸਾ ਕੱਟੀ ਦੇ ਸਿੰਗਾਂ ਵਿੱਚ ਫਸਾ ਦਿੱਤਾ । ਬੱਸ ਰੱਸਾ ਫਸਾਉਣ ਦੀ ਹੀ ਦੀ ਦੇਰ ਸੀ ਕੱਟੀ ਦੇ ਪਤਾ ਨੀਂ ਕੀ ਖਾਜ਼ ਹੋਈ, ਉਹ ਅੱਗ ਲੱਗਣੀ ਦੁੜੰਗੇ ਲਗਾਉਂਦੀ ਹੋਈ ਭੱਜ ਪਈ । ਵਿਚਾਰੀ ਬੱਕਰੀ ਦੀ ਦੋ ਕੁ ਵਾਰੀ ਹੀ ਮੈਂ-ਮੈਂ ਸੁਣਾਈ ਦਿੱਤੀ । ਬਾਕੀ ਮੈਨੂੰ ਬੱਕਰੀ ਦਾ ਘੜੀਸਾ ਹੀ ਵੱਜਦਾ ਦਿਖਾਈ ਦੇ ਰਿਹਾ ਸੀ । ਮੈਨੂੰ ਯਾਦ ਹੈ ਕਿ ਮੈਂ ਰੋਣ ਤੋਂ ਇਲਾਵਾ ਹੋਰ ਕੁੱਝ ਵੀ ਨਹੀਂ ਸਾਂ ਕਰ ਸਕਿਆ । ਮੋਹਰਿਓਂ ਆਉਂਦੇ ਲੋਕਾਂ ਨੇ ਬੜੀ ਮੁਸ਼ਕਿਲ ਨਾਲ ਜਦੋਂ ਟੋਚਨ ਖੋਲਿਆ ਤਾਂ ਬੱਕਰੀ ਵਿਚਾਰੀ ਅਧ-ਮੋਈ ਜਹੀ ਹੋ ਗਈ ਸੀ । ਚਲੋ ਜਾਨ ਬਚ ਗਈ । ਪਰ ਇਹ ਟੋਚਨ ਜੋ ਦਿਸਦਾ ਵੀ ਨਹੀਂ... ਜੋ ਟੋਚਨ ਮਨੁੱਖ ਦੇ ਗਲ ਵਿੱਚ ਪਾਇਆ ਹੋਇਆ ਹੈ ਇਹ ਕਿਵੇਂ ਖੁੱਲੇਗਾ ? ਇਸਨੂੰ ਕੌਣ ਖੋਲੇਗਾ ?

ਇਸ ਟੋਚਨ ਨਾਲ ਗਲਾ ਘੁੱਟ ਹੋਈ ਜਾ ਰਿਹਾ ਹੈ । ਅੰਦਰ ਘੁਟਣ ਹੈ । ਇਸ ਵਾਸਤੇ ਘੜੀ ਭਰ ਵੀ ਅੰਦਰ ਟਿਕਾਅ ਨਹੀਂ ਹੈ । ਬਾਹਰ ਪ੍ਰਦੂਸ਼ਣ ਹੈ, ਇਸ ਕਰਕੇ ਬਾਹਰ ਚੈਨ ਨਹੀਂ ਹੈ । ਦੋ ਹੀ ਰਾਹ ਹਨ, ਜਾਂ ਅੰਦਰ ਜਾਂ ਫੇਰ ਬਾਹਰ, ਪਰ ਇਹ ਤਾਂ ਦੋਨੋਂ ਹੀ ਬੇਅਰਥ ਹਨ, ਅਸਹਾਇ ਹਨ । ਮਨੁੱਖ ਕਰੇ ਤਾਂ ਕੀ ਕਰੇ ? ਜਾਵੇ ਤਾਂ ਕਿੱਥੇ ਜਾਵੇ ? ਕੀ ਕਰੇ... ਕੀ ਨਾ ਕਰੇ ?

ਇੱਕ ਹੀ ਬਿਮਾਰੀ ਹੈ, ਬੱਸ ਇਕ ਹੀ ਇਲਾਜ ਹੈ,

ਟੋਚਨ ਖੋਲ ਦਿਓ ।

**੨੩ ਮਾਰਚ ਦੇ ਸ਼ਹੀਦਾਂ ਨੂੰ**

ਅਦਾਰਾ ਤਰਕਸ਼ੀਲ ੨੩ ਮਾਰਚ ਦੇ ਅਮਰ ਸ਼ਹੀਦਾਂ, ਸ਼ਹੀਲਦ ਭਗਤ ਸਿੰਘ ਤੇ ਯੁੱਗ ਕਵੀ ਪਾਸ਼ ਨੂੰ ਯਾਦ ਕਰਦਿਆਂ ਵਿਗਿਆਨਕ ;ਖ਼ਸੋਚ ਦਾ ਪਾਸਾਰ ਕਰਕੇ ਉਹਨਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਅ ਹਿਦ ਕਰਦਾ ਹੈ ।

**ਇੱਕ ਰਿਪੋਰਟ : ਬਾਬਿਆਂ ਵੱਲੋਂ ਗੈਬੀ ਸ਼ਕਤੀ ਦਾ ਤਿਆਗ :**

ਮਾਝਾ ਜੋਨ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਸਰਗਰਮੀਆਂ ਤੇਜ਼ ਹੋਣ ਕਾਰਨ ਜਿੱਥੇ ਆਮ ਲੋਕ ਵਹਿਮਾਂ-ਭਰਮਾਂ ਨੂੰ ਤਿਆਗ ਰਹੇ ਹਨ, ਉਥੇ ਪਿੰਡਾਂ 'ਚ ਗੱਦੀਆਂ ਲਾਕੇ ਭੋਲੇ-ਭਾਲੇ ਲੋਕਾਂ ਨੂੰ ਲੁੱਟਣ ਅਤੇ ਅੰਧ-ਵਿਸ਼ਵਾਸ਼ੀ ਬਣਾਉਣ ਦੇ ਰਾਹ ਲੱਗੇ ਬਾਬਿਆਂ ਨੂੰ ਵੀ ਭਾਜੜਾਂ ਪੈ ਗਈਆਂ ਹਨ । ਇਲਾਕਾ ਚੋਹਲਾ ਸਾਹਿਬ ਵਿੱਚ ਬੀਤੇ ਦਿਨੀਂ ਹੇਠਾਂ ਦੱਸੇ ਦੋ ਬਾਬਿਆਂ ਨੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਗੋਇੰਦਵਾਲ ਸਾਹਿਬ ਅਤੇ ਇਕਾਈ ਚੋਹਲਾ ਸਾਹਿਬ ਕੋਲ ਆਪਣੀਆਂ ਕੂੜ ਦੁਕਾਨਾਂ ਸਦਾ ਵਾਸਤੇ ਕਰਨ ਦਾ ਭਰੋਸਾ ਦਿਵਾਇਆ ਹੈ :-

1. ਬਾਬਾ ਸਾਧੂ ਸਿੰਘ ਪਿੰਡ ਛਾਪੜੀ ਸਾਹਿਬ : ਇਸਦੇ ਕਹਿਣ ਅਨੁਸਾਰ ਇਸ ਵਿੱਚ ਬਾਬਾ ਸ੍ਰੀ ਚੰਦ ਦੀ 'ਰੂਹ' ਆਉਂਦੀ ਸੀ ।
੨. ਬਾਬਾ ਬਲਵਿੰਦਰ ਸਿੰਘ ਰਾਣੀ ਵਲਾਹ : ਇਸਦੇ ਕਹਿਣ ਅਨੁਸਾਰ ਇਸ ਵਿੱਚ ਬਾਬਾ ਵਡਭਾਗ ਸਿੰਘ ਦੀ 'ਰੂਹ' ਆਉਂਦੀ ਸੀ ।

ਡਾ.ਮੁਖਵਿੰਦਰ ਸਿੰਘ, ਸਕੱਤਰ, ਮਾਝਾ ਜੋਨ ।

# ਆਓ ਜਾਦੂ ਸਿੱਖੀਏ

*ਮਾਸਟਰ ਰਜਿੰਦਰ ਭਦੌੜ*

"ਸਟੀਲ ਦੇ ਗਿਲਾਸ ਵਿਚਦੀ ਗੋਲੀ ਆਰ-ਪਾਰ ਕਰਨਾ"

ਸਟੀਲ ਦੇ ਗਿਲਾਸ ਵਿਚਦੀ ਗੋਲੀ ਨੂੰ ਆਰ-ਪਾਰ ਲੰਘਾਉਣ ਲਈ ਇਕੋ-ਜਿਹੀ ਸ਼ਕਲ ਦੇ ਤਿੰਨ ਗਿਲਾਸ ਲੈਕੇ ਉਨ੍ਹਾਂ ਵਿਚੋਂ ਇਕ ਗਿਲਾਸ ਮੇਜ਼ ਜਾਂ ਡਰਾਇੰਗ ਬੋਰਡ ਉਪਰ ਉਲਟਾ (ਮੂਧਾ) ਰੱਖੋ । ਫਿਰ ਇਕ ਤਿਆਰ ਕੀਤੀ ਹੋਈ ਗੋਲੀ ਉਲਟੇ ਪਏ ਗਿਲਾਸ ਦੇ ਥੱਲੇ ਉਪਰ ਰੱਖੋ । ਫਿਰ ਉਲਟੇ ਪਏ ਗਿਲਾਸ ਉਪਰ ਇਕ ਗਿਲਾਸ ਹੋਰ ਮੂਧਾ ਰੱਖ ਦਿਓ ਅਤੇ ਇਸੇ ਤਰ੍ਹਾਂ ਤੀਸਰਾ ਗਿਲਾਸ ਵੀ ਇਨ੍ਹਾਂ ਉਪਰ ਮੂਧਾ ਮਾਰ ਦਿਓ । ਤਿੰਨੇ ਗਿਲਾਸਾਂ ਨੂੰ ਫਸੇ-ਫਸਾਏ ਇਕੱਠਾ ਉਪਰ ਉਠਾ ਕੇ ਸਿੱਧੇ ਕਰ ਦਿਓ । ਉਲਟੇ ਗਿਲਾਸ ਦੇ ਉਪਰ ਰੱਖੀ ਗੋਲੀ ਗਿਲਾਸ ਦੇ ਹੇਠੋਂ ਮਿਲੇਗੀ । ਤਿੰਨਾਂ ਗਿਲਾਸਾਂ ਨੂੰ ਅਲੱਗ-ਅਲੱਗ ਕਰਕੇ ਮੇਜ਼ ਤੇ ਰੱਖੋ । ਫਿਰ ਵਿਚਕਾਰਲੇ ਗਿਲਾਸ ਨੂੰ ਮੇਜ਼ ਤੇ ਪਈ ਪਹਿਲੀ ਗੋਲੀ ਉਪਰ ਮੂਧਾ ਮਾਰ ਦਿਓ ਅਤੇ ਉਸ ਉਪਰ ਦੂਸਰੀ ਗੋਲੀ ਰੱਖ ਦਿਓ.। ਫਿਰ ਦੂਸਰੇ ਦੋਨੋਂ ਗਿਲਾਸ ਵਾਰੀ ਵਾਰੀ ਪਹਿਲੇ ਗਿਲਾਸ ਉਪਰ ਮੂਧੇ ਰੱਖੋ । ਇਸ ਤੋਂ ਬਾਅਦ ਤਿੰਨੇ ਗਿਲਾਸ ਇਕੱਠੇ ਚੱਕ ਦਿਓ । ਹੇਠਾਂ ਦੋ ਗੋਲੀਆਂ ਇਕੱਠੀਆਂ ਹੋ ਗਈਆਂ ਹਨ । ਫਿਰ ਤਿੰਨਾਂ ਗਿਲਾਸਾਂ ਨੂੰ ਵੱਖ ਵੱਖ ਕਰ ਦਿਓ । ਹੁਣ ਫਿਰ ਵਿਚਕਾਰਲੇ ਗਿਲਾਸ ਨੂੰ ਮੇਜ਼ ਤੇ ਪਈਆਂ ਦੋ ਗੋਲੀਆਂ ਉਪਰ ਉਲਟਾ ਕਰਕੇ ਰੱਖੋ । ਉਲਟੇ ਪਏ ਗਿਲਾਸ ਦੇ ਥੱਲੇ

(ਬਾਕੀ ਸਫਾ 48 ਤੇ)

# ਸਰਗਰਮੀਆਂ

ਮਲੋਟ : ਤਰਕਸ਼ੀਲ ਸੁਸਾਇਟੀ ਦੀ ਇਕਾਈ ਮਲੋਟ ਵਲੋਂ ਸ. ਸ. ਸ. ਸਕੂਲ ਮਲੋਟ ਵਿਖੇ 'ਤਰਕਸ਼ੀਲਤਾ, ਧਰਮ ਤੇ ਸਾਡਾ ਸਮਾਜ' ਵਿਸ਼ੇ ਤੇ ਵਿਚਾਰ-ਗੋਸ਼ਟੀ ਕਰਵਾਈ ਗਈ। ਇਕਾਈ ਦੇ ਸਕੱਤਰ ਮਾ.ਕੁਲਵਿੰਦਰ ਸਿੰਘ ਨੇ ਕਿਹਾ ਕਿ ਆਮ ਕਰਕੇ ਲੋਕਾਂ ਵਿਚ ਧਰਮ ਅਤੇ ਤਰਕਸ਼ੀਲਤਾ ਪ੍ਰਤੀ ਕੁਝ ਅਸ਼ਪਸ਼ਟਤਾਵਾਂ ਹਨ, ਕੁਛ ਸ਼ੰਕੇ ਹਨ ਜਿਨ੍ਹਾਂ ਨੂੰ ਦੂਰ ਕੀਤਾ ਜਾਣਾ ਜ਼ਰੂਰੀ ਸੀ ਤੇ ਇਹ ਵਿਚਾਰ-ਗੋਸ਼ਟੀ ਇਨ੍ਹਾਂ ਆਪਸੀ ਸੰਬੰਧਾਂ ਨੂੰ ਸਪਸ਼ਟ ਕਰਨ ਵਿਚ ਸਹਾਈ ਹੋਵੇਗੀ। ਵਿਚਾਰ-ਗੋਸ਼ਟੀ ਦੇ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਇਤਿਹਾਸਕ ਨਜ਼ਰੀਏ ਤੋਂ ਗੱਲ ਕਰਦਿਆਂ ਕਿਹਾ ਕਿ ਹਰੇਕ ਸਥਾਪਤ ਧਰਮ ਨੂੰ ਸਮੇਂ ਦੇ ਸ਼ਾਸ਼ਕਾਂ ਨੇ ਆਪਣਾਇਆ ਅਤੇ ਆਪਣੇ ਹਿਤਾਂ ਲਈ ਵਰਤਿਆ ਹੈ। ਸਮੇਂ-ਸਮੇਂ ਸਿਰ ਧਰਮ ਦੇ ਨਾਂ ਤੇ ਮਨੁੱਖ ਨੂੰ ਲੜਾਇਆ ਜਾਂਦਾ ਰਿਹਾ। ਮਨੁੱਖਤਾ ਦਾ ਸਭ ਤੋਂ ਵੱਧ ਨੁਕਸਾਨ ਧਰਮ ਦੇ ਨਾਂ ਤੇ ਹੋਈਆਂ ਲੜਾਈਆਂ 'ਚ ਹੋਇਆ। ਉਨਾਂ ਕਿਹਾ ਕਿ ਅੱਜ ਜੋ ਧਾਰਮਿਕ ਆਗੂ ਵਿਗਿਆਨ ਨੂੰ ਨਿੰਦਦੇ ਹਨ ਸਭ ਤੋਂ ਵੱਧ ਵਿਗਿਆਨਕ ਸਹੂਲਤਾਂ ਦਾ ਫਾਇਦਾ ਆਪ ਉਠਉਂਦੇ ਹਨ। ਭੂਰਾ ਸਿੰਘ ਮਹਿਮਾ ਸਰਜਾ ਨੇ ਲੱਗਭੱਗ ਢਾਈ-ਤਿੰਨ ਘੰਟੇ ਦੀ ਲੰਮੀ ਤੇ ਅਰਥਭਰਪੂਰ ਤਕਰੀਰ ਵਿਚ ਵੱਖ ਵੱਖ ਧਰਮਾਂ ਦੇ ਵਿਗਸਣ ਤੇ ਵਿਗੱਠਨ ਦੀ ਗੱਲ ਵੀ ਕੀਤੀ। ਗੋਸ਼ਟੀ ਵਿਚ ਬਹਿਸ ਦੌਰਾਨ ਹਰਬਿੰਦਰ ਭਲਵਾਨ, ਮੰਗਤ ਸਿੰਘ, ਗੁਰਮੀਤ ਸਿੰਘ ਜੰਡਵਾਲਾ, ਡਾ.ਬਾਘਲਾ, ਕੁਲਦੀਪ ਕਰਮਗੜ੍ਹ ਤੇ ਓਮ ਪ੍ਰਕਾਸ਼ ਸੇਖੂ ਨੇ ਭਾਗ ਲਿਆ। ਅੰਤ ਵਿਚ ਇਕਾਈ ਦੇ ਪ੍ਰਧਾਨ ਬਿੰਦਰ ਖਿਉਵਾਲੀ ਨੇ ਸਕੂਲ ਦੇ ਪ੍ਰਿੰ.ਬਲਜੀਤ ਸਿੰਘ ਦਾ ਯੋਗਦਾਨ ਦੇਣ ਲਈ ਧੰਨਵਾਦ ਕੀਤਾ।

2. ਇਸ ਇਕਾਈ ਵੱਲੋਂ ਪਿੰਡ ਵਾਸਿਆਂ ਦੇ ਸਹਿਯੋਗ ਨਾਲ ਕਾਮਰੇਡ ਮਲਕੀਤ ਸਿੰਘ ਦੀ ਯਾਦ ਵਿਚ ਤੀਜਾ ਯਾਦਗਾਰੀ ਤਰਕਸ਼ੀਲ ਮੇਲਾ ਲਾਇਆ ਗਿਆ! ਮੇਲੇ ਦੀ ਸ਼ੁਰੂਆਤ ਹਰਬਿੰਦਰ ਭਲਵਾਨ ਵੱਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਉਣ ਨਾਲ ਹੋਈ। ਤਰਕ ਕਲਾ ਮੰਚ ਮੰਡੀ ਲਾਧੂਕਾ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ', 'ਟੋਆ' ਅਤੇ 'ਛਿਪਣ ਤੋਂ ਪਹਿਲਾਂ' ਖੇਡੇ ਗਏ। ਕੋਰੀਓਗਰਾਫੀ 'ਪਖੰਡੀ ਸਾਧ' ਅਤੇ 'ਮੈਂ ਧਰਤੀ ਪੰਜਾਬ ਦੀ' ਨੂੰ ਲੋਕਾਂ ਨੇ ਸਾਹ ਰੋਕ ਕੇ ਦੇਖਿਆ। ਸੁਖਦੇਵ ਸਿੰਘ ਬਰਾੜ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਰਾਮ ਸਿੰਘ ਨਿਰਮਾਣ ਨੇ ਲੱਚਰ ਗਾਇਕੀ ਵਿਰੁੱਧ ਗੀਤ 'ਹੱਦ ਹੋ ਗਈ ਓ ਭਲਿਓ ਲੋਕੋ...' ਅਤੇ ਸਾਧ-ਸਿਆਸਤ ਗਠਜੋੜ ਤੇ ਵਿਅੰਗ ਕਰਦਾ ਗੀਤ 'ਸੂਹੇ ਵੇ ਚੀਰੇ ਵਾਲਿਆ ਵੇਖ ਬਲ ਨੋਟਾਂ ਦਾ...' ਪੇਸ਼ ਕੀਤੇ। ਓਮ ਪ੍ਰਕਾਸ਼ ਸ਼ੇਖੂ ਵੱਲੋਂ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ। ਮੇਲੇ ਦੀ ਵਿਸ਼ੇਸ਼ ਖਿੱਚ ਮਘਦੇ ਹੋਏ ਕੋਲਿਆਂ ਤੇ ਤੁਰਨਾ ਸੀ ਜਿਸ ਤੇ ਭਗਤ ਸਿੰਘ, ਮਾ.ਕੁਲਵਿੰਦਰ ਸਿਘ ਤੇ ਰਾਮ ਸਿੰਘ ਨਿਰਮਾਣ ਨੇ ਤੁਰ ਕੇ ਦਿਖਾਇਆ। ਮੇਲੇ ਨੂੰ ਸਫਲ ਕਰਨ ਲਈ ਮਾ.ਰਾਮ ਸਿੰਘ, ਮੇਜਰ ਸਿੰਘ, ਸੁਖਵਿੰਦਰ ਸਿੰਘ ਰਣੀਵਾਲਾ ਤੇ ਕੁਲਦੀਪ ਕਰਮਗੜ੍ਹ ਦਾ ਵਿਸ਼ੇਸ਼ ਯੋਗਦਾਨ ਰਿਹਾ। ਲੋਕਾਂ ਨੇ ਕੜਕਦੀ ਠੰਢ ਵਿਚ ਵੀ ਮੇਲੇ ਦਾ ਭਰਪੂਰ ਆਨੰਦ ਮਾਣਿਆ। ਉਹ ਆਪਣੇ ਨਾਲ ਵਹਿਮਾਂ-ਭਰਮਾਂ ਦੇ ਖਿਲਾਫ ਪੈਦਾ ਹੋਏ ਵਿਚਾਰਾਂ ਨੂੰ ਵੀ ਲੈ ਕੇ ਗਏ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮਾ.ਕੁਲਵਿੰਦਰ ਸਿੰਘ ਨੇ ਨਿਭਾਈ।

ਕੁਲਵਿੰਦਰ ਸਿੰਘ ਸਕੱਤਰ

ਇਕਾਈ ਜਲਾਲਾਬਾਦ :

ਇਸ ਇਕਾਈ ਵੱਲੋਂ ਜੋਨ-ਪੱਧਰ ਦਾ ਇਕ ਸੈਮੀਨਾਰ ਮਿਤੀ 6 ਜਨਵਰੀ ਨੂੰ ਜਲਾਲਾਬਾਦ ਵਿਖੇ ਕਰਵਾਇਆ ਗਿਆ। ਇਹ ਸੈਮੀਨਾਰ ਧਰਮਾਂ ਅਤੇ ਤਰਕਸ਼ੀਲਤਾ ਤੇ ਅਜੋਕਾ ਸਮਾਜ ਵਿਸ਼ਿਆਂ ਬਾਰੇ ਸੀ। ਇਸ ਵਿਚ ਪ੍ਰਧਾਨਗੀ ਮੰਡਲ ਵਿਚ ਸ਼ਾਮ ਲਾਲ, ਜੋਨ ਪ੍ਰਧਾਨ, ਹਰਭਿੰਦਰ ਭਲਵਾਨ, ਜੋਨ ਸਕੱਤਰ, ਰਣਜੀਤ ਸਿੰਘ, ਜੋਨ ਖਜ਼ਾਨਚੀ, ਇਕਾਈ ਪ੍ਰਧਾਨ ਬਲਬਿੰਦਰ ਭਲਵਾਨ, ਰਾਮ ਸਵਰਨ ਸੂਬਾ ਪ੍ਰਚਾਰ ਸਕੱਤਰ ਤੇ ਹੇਮਰਾਜ ਸਟੈਨੋ ਸਨ। ਸਟੇਜ ਸਕੱਤਰ ਰਣਜੀਤ ਸਿੰਘ ਸਨ। ਹੇਮਰਾਜ ਸਟੈਨੋ ਨੇ ਧਰਮਾਂ ਬਾਰੇ ਪਰਚਾ ਪੜ੍ਹਿਆ ਜਿਸ ਦਾ ਸਾਰ-ਤੱਤ ਇਹ ਸੀ ਕਿ ਅਸੀਂ ਧਰਮ ਵਿਰੋਧੀ ਨਹੀਂ ਹਾਂ ਬਲਕਿ ਧਰਮ ਸਾਡੇ ਵਿਰੁੱਧ ਹੈ, ਅਸੀਂ ਧਰਮ ਨੂੰ ਵਿਅਕਤੀ ਦਾ ਨਿੱਜੀ ਮਸਲਾ ਮੰਨਦੇ ਹਾਂ ਜਦੋਂ ਕਿ ਧਰਮ ਸਾਡੇ ਵਿਚਾਰਾਂ ਨੂੰ ਤੇ ਵਿਅਕਤੀਆਂ ਨੂੰ ਕੁਚਲ ਦੇਣਾ ਚਾਹੁੰਦਾ ਹੈ, ਵੱਖ ਵੱਖ ਧਰਮਾਂ ਦੀਆਂ ਵੱਖ-ਵੱਖ ਪ੍ਰੀਭਾਸ਼ਾਵਾਂ ਅਤੇ ਸ੍ਰਿਸ਼ਟੀ ਪ੍ਰਤਿ ਵੱਖ ਵੱਖ ਨਜ਼ਰੀਏ ਹਨ, ਧਰਮਾਂ ਵਿੱਚ ਅੰਤਰ-ਵਿਰੋਧ ਵੀ ਹੈ ਅਤੇ ਸਵੈ-ਵਿਰੋਧ ਵੀ, ਧਰਮ ਮਨੁੱਖਤਾ ਦੀਆਂ ਲੜਾਈਆਂ ਕਰਵਾਉਂਦਾ ਹੈ, ਧਰਮ ਗਿਆਨ ਮੂਹਰੇ ਲਛਮਣ-ਰੇਖਾ ਖਿੱਚ ਦਿੰਦਾ ਹੈ ਜੋ ਗਲਤ ਹੈ, ਧਰਮ ਸਾਇੰਸ ਦਾ ਮੁੱਢ ਤੋਂ ਸਿਰ-ਵੱਡਵਾਂ ਵਿਰੋਧੀ ਰਿਹਾ ਹੈ ਜਿਹੜੀ ਸਾਇੰਸ ਮਾਨਵਤਾ ਦੇ ਵਿਕਾਸ ਲਈ ਅਤਿ-ਜ਼ਰੂਰੀ ਹੈ। ਆਸਤਕ ਤੇ ਨਾਸਤਕ ਬਾਰੇ ਉਨ੍ਹਾਂ ਕਿਹਾ ਕਿ ਨਾਸਤਕਤਾ ਦਾ ਸੰਕਲਪ ਸਦੀਆਂ ਪੁਰਾਣਾ ਹੈ, ਇਹ ਤਰਕਸ਼ੀਲਾਂ ਦੀ ਪੈਦਾਵਾਰ ਨਹੀਂ। ਨਾਲੇ ਨਾਸਤਿਕ ਹੋਣਾ ਹੀ ਤਰਕਸ਼ੀਲ ਹੋਣਾ ਨਹੀਂ ਹੈ। ਇਖਲਾਕ ਆਸਤਕ ਵਿਚ ਵੀ ਹੋ ਸਕਦਾ ਹੈ ਤੇ ਨਾਸਤਕ ਵਿੱਚ ਵੀ। ਅਸੀਂ ਧਰਮ ਦੇ ਅਧਿਆਤਮਵਾਦੀ ਫਲਸਫੇ ਦੀਆਂ ਸਾਰੀਆਂ ਦਲੀਲਾਂ ਨੂੰ ਦਲੀਲਾਂ-ਸਹਿਤ ਰੱਦ ਕਰਦੇ ਹਾਂ। ਭਾਵੇਂ ਧਰਮ ਵਿਅਕਤੀ ਦਾ ਨਿੱਜੀ ਮਸਲਾ ਹੈ, ਪਰ ਇਹ ਗਿਆਨ ਅਤੇ ਵਿਗਿਆਨ ਦੇ ਵਿਕਾਸ ਦੇ ਵਿਰੁੱਧ ਹੋਣ ਕਰਕੇ ਮਾਨਵਤਾ ਵਿਰੋਧੀ ਹੋ ਨਿੱਬੜਦਾ ਹੈ, ਇਸ ਲਈ ਅਸੀਂ ਕਿਸੇ ਵੀ ਧਰਮ ਵਿਚ ਕੋਈ ਆਸਥਾ ਨਾ ਰਖਦੇ ਹੋਏ ਹੀ ਇਹਨਾਂ ਧਰਮਾਂ ਵੱਲੋਂ ਗੁੰਮਰਾਹਕੁਨ ਪ੍ਰਚਾਰ ਨੂੰ ਕਾਟ ਕਰਦੇ ਹਾਂ ਅਤੇ ਤਰਕਸ਼ੀਲ ਸੋਚ ਬਣਾਓਣ ਲਈ ਯਤਨਸ਼ੀਲ ਹਾਂ। ਇਸਤੋ ਬਾਅਦ ਧਾਰਮਿਕ ਰਸਮਾਂ ਕਰਨ ਜਾਂ ਨਾ ਕਰਨ ਬਾਰੇ ਪੁੱਛੇ ਸਵਾਲਾਂ ਦਾ ਜਵਾਬ ਦਿੰਦਿਆਂ ਉਨਾਂ ਨੇ ਕਿਹਾ ਕਿ ਇਹ ਸਮੇਂ ਦੀ ਨਜ਼ਾਕਤ ਤੇ ਨਿਰਭਰ ਕਰਦਾ ਹੈ। ਅਸੀਂ ਤਰਕਸ਼ੀਲ ਭਾਵੇਂ ਕੋਈ ਧਾਰਮਿਕ ਰਸਮ ਨਹੀਂ ਕਰਦੇ ਪਰ ਸਮਾਜ ਵਿਚ ਵਿਚਰਦਿਆਂ ਕਈ ਵਾਰੀ ਹਿੱਸਾ ਲੈਣਾ ਪੈ ਸਕਦਾ ਹੈ। ਇਸਤੋਂ ਬਾਅਦ ਰਾਮ ਸਵਰਨ, ਸੂਬਾ ਪ੍ਰਚਾਰ ਸਕੱਤਰ ਨੇ ਆਪਣੀ ਤਕਰੀਰ ਦੌਰਾਨ ਕਿਹਾ ਕਿ ਕਿਵੇਂ ਅਜੋਕਾ ਸਮਾਜ ਨਿਆਂਸੰਗਤ ਨਹੀਂ ਹੈ ਅਤੇ ਇਸ ਵਿੱਚ ਅੰਧਵਿਸ਼ਵਾਸ਼ਾਂ ਦਾ ਬੋਲਬਾਲਾ ਹੈ ਜੋ ਸਮਾਜ ਨੂੰ ਹੋਰ ਨਿਘਾਰ ਵੱਲ ਲਿਜਾ ਰਿਹਾ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਤਰਕਸ਼ੀਲ ਸੋਚ ਅਪਣਾਉਂਦਿਆਂ ਬਰਾਬਰੀ-ਆਧਾਰਿਤ ਸਮਾਜ ਦੀ ਸਿਰਜਣਾ ਵਾਸਤੇ ਯਤਨਸ਼ੀਲ ਹੋਣਾ ਚਾਹੀਦਾ ਹੈ। ਇਸਤੋਂ ਬਾਅਦ ਸ਼ਾਮ ਲਾਲ ਜੋਨ ਪ੍ਰਧਾਨ, ਹਰਭਿੰਦਰ ਭਲਵਾਨ ਅਤੇ ਬਲਬਿੰਦਰ ਭਲਵਾਨ ਨੇ ਆਪਣੇ ਆਪਣੇ ਵੱਲੋਂ ਵਿਚਾਰ ਰਖਦਿਆਂ ਸਾਰਿਆਂ ਦਾ ਧੰਨਵਾਦ ਕੀਤਾ।

ਬਲਬਿੰਦਰ ਭਲਵਾਨ, ਪ੍ਰਧਾਨ

ਸਾਹਨੇਵਾਲ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਸ ਇਕਾਈ ਨੇ ਪਿੰਡ ਧਰੌੜ ਦੀ ਪੰਚਾਇਤ ਅਤੇ ਪਿੰਡ ਵਾਸੀਆਂ ਦੀ ਦਰਖਾਸਤ ਉਪਰ 15-2-2001 ਨੂੰ ਪਿੰਡ ਵਿਚ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਇਸ ਦਾ ਮੁੱਖ ਮਕਸਦ ਪਿੰਡ ਦੇ ਇਕ ਵਿਅਕਤੀ ਜਤਿੰਦਰ, ਜੋ ਕਿ ਆਪਣੇ ਆਪ ਨੂੰ ਗੈਬੀ ਸ਼ਕਤੀਆਂ ਦਾ ਮਾਲਿਕ ਦੱਸ ਕੇ ਪਿੰਡ ਵਾਸੀਆਂ ਨੂੰ ਗੁੰਮਰਾਹ ਕਰ ਰਿਹਾ ਸੀ, ਨੂੰ ਆਪਣੀ ਗੈਰ-ਵਿਗਿਆਨਿਕ ਕਾਰਵਾਈ ਬੰਦ ਕਰਨ ਲਈ ਕਹਿਣਾ ਸੀ। ਪ੍ਰੋਗਰਾਮ ਦਾ ਆਗਾਜ਼ ਸਕੱਤਰ ਗੁਰਬਚਨ ਨੇ ਲੋਕਾਂ ਨੂੰ ਮਾਨਸਿਕ ਰੋਗੀਆਂ ਅਤੇ ਅਖੋਤੀ ਬਾਬਿਆਂ ਬਾਰੇ ਜਾਣਕਾਰੀ ਦਿੰਦਿਆਂ ਅਤੇ ਉਹਨਾਂ ਦੇ ਪਾਖੰਡਾਂ ਨੂੰ ਉਜਾਗਰ ਕਰਦੀ ਇਕ ਜਾਦੂ ਦੀ ਟ੍ਰਿਕ ਰਾਹੀਂ ਕੀਤਾ। ਮੰਚ ਉਪਰੋਂ ਜਤਿੰਦਰ ਬਾਬੇ ਨੂੰ ਖੁੱਲਾ ਚੈਲਿੰਜ ਕੀਤਾ ਗਿਆ ਕਿ ਜੇਕਰ ਉਸ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਲੋਕਾਂ ਦੇ ਇੱਕਠ ਵਿਚ ਦਿਖਾਵੇ। ਇਸ ਦੌਰਾਨ ਪਿੰਡ ਦੇ ਸਰਪੰਚ ਬਲਜਿੰਦਰ ਸਿੰਘ, ਜ਼ੋਨ ਸਕੱਤਰ ਦਲਬੀਰ ਕਟਾਣੀ, ਪ੍ਰਧਾਨ ਰੁਪਿੰਦਰ ਪਾਲ, ਮੈਂਬਰ ਜਸਵਿੰਦਰ ਸਿੰਘ, ਜਰਨੈਲ ਸਿੰਘ ਆਦਿ ਪੰਚਾਇਤ ਨਾਲ ਬਾਬੇ ਕੋਲ ਗਏ ਤੇ ਉਸ ਨੂੰ ਪੰਡਾਲ ਵਿਚ ਆਕੇ ਆਪਣੀ ਸ਼ਕਤੀ ਦਿਖਾਉਣ ਲਈ ਕਿਹਾ ਪਰ ਜਤਿੰਦਰ ਬਾਬਾ ਆਪਣੀ ਸ਼ਕਤੀ ਨਾ ਦਿਖਾ ਸਕਿਆ। ਉਸ ਨੇ ਲਿਖਤੀ ਰੂਪ ਵਿਚ ਮਾਫੀ ਮੰਗਦਿਆਂ ਮੰਨਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ। ਓਹ ਅੱਗੇ ਤੋਂ ਲੋਕਾਂ ਨੂੰ ਗੁੰਮਰਾਹ ਨਹੀਂ ਕਰੇਗਾ।

ਇਸ ਪ੍ਰੋਗਰਾਮ ਵਿਚ ਰਜਿੰਦਰ ਜੰਡਿਆਲੀ, ਦਲਬੀਰ ਕਟਾਣੀ, ਬਲਵੀਰ ਸਿੰਘ ਪ੍ਰਧਾਨ ਇਕਾਈ ਖੰਨਾ, ਅਸ਼ੋਕ ਕੁਮਾਰ, ਪ੍ਰਧਾਨ ਰੁਪਿੰਦਰ ਪਾਲ ਆਦਿ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਤੇ ਲੋਕਾਂ ਨੂੰ ਦੱਸਿਆ ਕਿ ਮਾਨਸਿਕ ਰੋਗੀਆਂ ਨੂੰ ਸਮਾਜ ਵਿਚ ਵਿਚਰਨ ਲਈ ਉਹਨਾਂ ਦਾ ਇਲਾਜ ਜ਼ਰੂਰੀ ਹੈ। ਲੋਕਾਂ ਨੂੰ ਰੂੜ੍ਹੀਵਾਦੀ ਰਸਮਾਂ ਨੂੰ ਤਿਆਗ ਕੇ ਤਰਕਸ਼ੀਲ ਸੋਚ ਅਪਣਾਉਣ ਤੇ ਜ਼ੋਰ ਦਿੱਤਾ। ਪ੍ਰੋਗਰਾਮ ਦੇ ਅਖੀਰ ਵਿਚ ਇਕਾਈ ਮੈਂਬਰਾਂ ਤੇ ਸਰਪੰਚ ਆਦਿ ਨੇ ਗਰਮ ਸੰਗਲ ਨੂੰ ਹੱਥਾਂ ਨਾਲ ਠੰਢਾ ਕਰਕੇ ਲੋਕਾਂ ਨੂੰ ਦਿਖਾਇਆ ਕਿ ਸੱਚਮੁਚ ਹੀ ਅਖੌਤੀ ਸਾਧਾਂ-ਸੰਤਾ ਦੇ ਚੁੰਗਲ 'ਚੋਂ ਆਮ ਲੋਕਾਂ ਨੂੰ ਕਢੱਣ ਲਈ ਤਰਕਸ਼ੀਲ ਸੁਸਾਇਟੀ ਸਰਗਰਮ ਹੈ। ਇਸ ਪ੍ਰੋਗਰਾਮ ਨੂੰ ਸਫਲ ਕਰਨ ਵਿਚ ਪਿੰਡ ਦੇ ਸਰਪੰਚ ਸ.ਬਲਜਿੰਦਰ ਸਿੰਘ, ਪੱਪੂ, ਦਲਬਾਰਾ ਸਿੰਘ ਗੋਲਾ ਅਤੇ ਕਈ ਪਤਵੰਤੇ ਪਿੰਡ ਵਾਸੀਆਂ ਨੇ ਸਹਿਯੋਗ ਦਿੱਤਾ। ਈਸ਼ ਕੁਮਾਰ, ਰੁਪਿੰਦਰ ਰਮਨ, ਬਲਜੀਤ ਭੈਰੋਮੁੰਨਾ, ਹਰਪ੍ਰੀਤ ਸਿੰਘ ਕੋਹਾੜਾ ਆਦਿ ਨੇ ਤਰਕਸ਼ੀਲ ਸਾਹਿਤ ਵੇਚਿਆ।

ਗੁਰਬਚਨ ਸਕੱਤਰ

ਇਕਾਈ ਬਰਨਾਲਾ : 1. ਪਿਛਲੇ ਦਿਨੀਂ ਸਰਕਾਰੀ ਸਕੂਲ ਉਗੋਕੇ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਮਾ.ਮਹਿੰਦਰ ਬਰਨਾਲਾ ਨੇ ਬੱਚਿਆਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ ਅਤੇ ਬਿੰਦਰ ਧਨੋਲਾ ਵੱਲੋਂ ਜਾਦੂ ਦੇ ਟ੍ਰਿਕ ਦਿਖਾ ਕੇ ਬੱਚਿਆਂ ਨੂੰ ਅੰਧਵਿਸ਼ਵਾਸ਼ਾਂ ਵਿਚੋਂ ਕੱਢਣ ਦਾ ਯਤਨ ਕੀਤਾ ਗਿਆ।

2. ਗੁਰਦਵਾਰਾ ਪ੍ਰਬੰਧਕ ਕਮੇਟੀ ਹਰੀਗੜ੍ਹ (ਧਨੋਲਾ) ਦੇ ਸੱਦੇ ਤੇ ਪਿੰਡ ਹਰੀਗੜ੍ਹ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿਚ ਪਿੰਡ ਦੀ ਪੰਚਾਇਤ ਵਲੋਂ ਵੀ ਤਰਕਸ਼ੀਲ ਟੀਮ ਨੂੰ ਭਰਪੂਰ ਸਹਿਯੋਗ ਦਿੱਤਾ ਗਿਆ। ਇਹ ਪ੍ਰੋਗਰਾਮ ਲਗਭਗ 4 ਘੰਟੇ ਚੱਲਿਆ।

ਨਰਿੰਦਰ ਛੀਨੀਵਾਲੀਆ

ਇਕਾਈ ਬਠਿੰਡਾ : 1. ਸੰਗਤ ਮੰਡੀ : ਇਥੋਂ ਦੇ ਸਰਕਾਰੀ ਹਸਪਤਾਲ ਵਿਖੇ ਸਰਕਾਰੀ ਸਕੂਲ ਦੇ ਵਿਦਿਆਰਥੀਆਂ ਵਲੋਂ ਲਗਾਏ ਗਏ ਕੌਮੀ ਸੇਵਾ ਯੋਜਨਾ (ਕੈਂਪ 10 ਰੋਜ਼ਾ) ਦੇ ਇੱਕ ਦਿਨ ਦੇ ਪ੍ਰੋਗਰਾਮ ਨੂੰ ਤਰਕਸ਼ੀਲਤਾ ਅਤੇ ਵਿਗਿਆਨਕ ਵਿਚਾਰਾਂ ਨੂੰ ਸਮਰਪਤ ਕੀਤਾ ਗਿਆ ਜਿਸ ਵਿਚ ਜਾਦੂ ਦੇ ਸ਼ੋਅ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਵਿਦਿਆਰਥੀਆਂ ਦੇ

ਕੁਇਜ ਮੁਕਾਬਲੇ ਵਿਚ ਸਮਾਜਿਕ, ਵਿਦਿਅਕ, ਵਿਗਿਆਨਕ ਅਤੇ ਆਮ ਗਿਆਨ ਨਾਲ ਸੰਬੰਧਤ 12 ਪ੍ਰਸ਼ਨਾਂ ਚੋਂ ਜੇਤੂ ਵਿਦਿਆਰਥੀਆਂ ਨੂੰ ਯੂਨਿਟ ਵੱਲੋਂ ਤਰਕਸ਼ੀਲ ਕਿਤਾਬਾਂ ਦੇ ਸੈਟ ਦੇ ਇਨਾਮ ਦਿਤੇ ਗਏ ਜੋ ਹਲਕਾ ਵਿਧਾਇਕ ਮੱਖਣ ਸਿੰਘ ਜੀ ਨੇ ਵਿਦਿਆਰਥੀਆਂ ਦਾ ਹੌਸਲਾਂ ਵਧਾਉਦਿਆਂ ਤਕਸੀਮ ਕੀਤੇ। ਮੈਜਿਕ ਟਰਿੱਕ ਮਾ.ਬਲਵੀਰ ਸਿੰਘ ਇਕਾਈ ਪ੍ਰਧਾਨ ਤੇ ਬਲਵਿੰਦਰ ਸਿੰਘ ਫੁੱਲੋ ਮਿਠੀ ਨੇ ਪੇਸ਼ ਕੀਤੇ ਤੇ ਰਾਮ ਸਿੰਘ ਨਿਰਮਾਣ ਨੇ ਸੰਬੋਧਨ ਕੀਤਾ।

2. ਕਾਲਝਰਾਣੀ : ਮੈਜਿਕ ਟਰਿੱਕ ਅਤੇ ਤਰਕਸ਼ੀਲ ਵਿਚਾਰ ਮਾ.ਬਲਵੀਰ ਸਿੰਘ ਪ੍ਰਧਾਨ, ਕੁਲਵੰਤ ਸਿੰਘ, ਬਲਵਿੰਦਰ ਸਿੰਘ ਫੁੱਲੋ ਮਿਠੀ ਅਤੇ ਡਾ.ਕੇਵਲ ਕ੍ਰਿਸ਼ਨ ਜੀਦਾ ਨੇ ਪੇਸ਼ ਕੀਤੇ।

3. ਮਾਘੀ ਮੇਲਾ (ਲੋਹੜੀ) ਵਾਲੇ ਦਿਨ ਜੱਸੀ ਬਾਗ ਵਾਲੀ ਵਿਖੇ ਸਾਰਾ ਦਿਨ ਭਾਰੀ ਗਿਣਤੀ 'ਚ ਹਾਜ਼ਰ ਦਰਸ਼ਕਾਂ ਸਾਹਮਣੇ ਜਾਦੂ ਦੇ ਸ਼ੋਅ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਪ੍ਰਦਰਸ਼ਨੀ ਅਤੇ ਸਾਹਿਤ ਸਟਾਲ ਲਾਈ ਗਈ। ਮੈਜਿਕ ਟਰਿੱਕ ਕੁਲਵੰਤ ਸਿੰਘ, ਬਲਵਿੰਦਰ ਫੁੱਲੋ ਮਿੱਠੀ ਅਤੇ ਮਾ.ਬਲਵੀਰ ਸਿੰਘ ਇਕਾਈ ਪ੍ਰਧਾਨ ਨੇ ਪੇਸ਼ ਕੀਤੇ। ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਅਤੇ ਕੁਲਵੰਤ ਸਿੰਘ ਨੇ ਸੰਬੋਧਨ ਕੀਤਾ। ਵਿਜੇ ਕੁਮਾਰ, ਮੱਖਣ ਸਿੰਘ ਕੋਟਬਖਤੂ, ਸੁਖਵਿੰਦਰ ਸਿੰਘ, ਮਨਮੋਹਨ ਸਿੰਘ, ਹਰਦੀਪ ਸਿੰਘ ਅਤੇ ਮਾ.ਗਿਆਨ ਸਿੰਘ ਮਛਾਣਾ ਨੇ ਸਹਿਯੋਗ ਦਿਤਾ। ਖਾਣੇ ਤੇ ਚਾਹ ਪਾਣੀ ਪੀਣ ਦਾ ਪ੍ਰਬੰਧ ਮਾ.ਰਣਬੀਰ ਸਿੰਘ ਜੱਸੀ ਬਾਗ ਵਾਲੀ ਨੇ ਕੀਤਾ। ਮੁਫਤ ਟੈਂਟ ਦੀ ਸੇਵਾ ਸ੍ਰੀ ਚਿਮਨ ਲਾਲ ਐਮ. ਸੀ. ਸੰਗਤ ਮੰਡੀ ਨੇ ਨਿਭਾਈ।

4. ਡਾਈਟ ਦਿਉਣ ਦੇ ਸਿੱਖਿਆਰਥੀਆਂ ਵੱਲੋਂ ਲਾਏ ਐਨ. ਐਸ. ਐਸ. ਕੈਂਪ ਦੌਰਾਨ ਪਿੰਡ ਦਿਉਣ ਦੇ ਪੰਚਾਇਤ ਘਰ ਵਿਚ ਮੈਜਿਕ ਸ਼ੋਅ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਕੈਂਪ ਦੇ ਅਕਾਦਮਿਕ ਸ਼ੈਸ਼ਨ ਦੌਰਾਨ ਸੂਬਾ ਸਕੱਤਰ ਭੂਰਾ ਸਿੰਘ ਸਰਜਾ ਮਹਿਮਾ ਨੇ 'ਧਰਮਾਂ ਦੇ ਪ੍ਰਸੰਗ ਵਿਚ ਤਰਕਸ਼ੀਲਤਾ ਦੀ ਸਾਰਥਿਕਤਾ' ਵਿਸ਼ੇ ਤੇ ਦੋ ਘੰਟੇ ਅਰਥ-ਭਰਪੂਰ ਤੇ ਦਿਲਚਸਪ ਲੈਕਚਰ ਦਿੱਤਾ। ਜਿਸ ਨੂੰ ਹਾਜ਼ਰ ਕੈਂਪਰਾ ਤੇ ਡਾਈਟ ਦੇ ਅਧਿਆਪਕਾਂ ਨੇ ਖੁੱਭ ਕੇ ਸੁਣਿਆ। ਰਾਮ ਸਿੰਘ ਨਿਰਮਾਣ ਨੇ ਸਮਾਜਿਕ ਅਤੇ ਤਰਕਸ਼ੀਲ ਗੀਤ ਸੁਣਾਏ। ਮੈਜਿਕ ਟ੍ਰਿਕ ਜੰਟਾ ਸਿੰਘ ਰਾਮਪੁਰਾ, ਮਨਪ੍ਰੀਤ ਭੋਖੜਾ ਅਤੇ ਰ. ਸ. ਨਿਰਮਾਣ ਨੇ ਪੇਸ਼ ਕੀਤੇ। ਕੇਵਲ ਕ੍ਰਿਸ਼ਨ ਨੇ ਵੀ ਬਣਦਾ ਯੋਗਦਾਨ ਪਾਇਆ।ਰਾਮ ਸਿੰਘ ਨਿਰਮਾਣ

ਇਕਾਈ ਧਰਮਕੋਟ : ਬੀਤੇ ਦਿਨ ਇਕ ਦਸੰਬਰ ਨੂੰ ਤੀਸਰਾ ਸਲਾਨਾ ਤਰਕਸ਼ੀਲ ਮੇਲਾ ਸਥਾਨਕ ਖਾਲਸਾ ਜੰਞ ਘਰ ਅਗਵਾੜ ਸਿੱਧੂਆਂ ਵਿਖੇ ਕਰਵਾਇਆ ਗਿਆ। ਇਹ ਮੇਲਾ 6.30 ਸ਼ਾਮ ਨੂੰ ਸ਼ੁਰੂ ਹੋਇਆ। ਪਹਿਲਾਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸ਼ਾਹਕੋਟ ਦੇ ਅਮਨ ਬਾਗਪੁਰ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਧਰਮਕੋਟ ਦੇ ਬਜ਼ਾਰਾਂ, ਗਲੀਆਂ ਵਿਚ ਚਲਾਇਆ। ਮੋਟਰ ਸਾਇਕਲ ਰਵਾਨਾ ਕਰਨ ਦੀ ਰਸਮ ਸਮਾਜ ਸੇਵੀ ਸ.ਅਜੀਤ ਸਿੰਘ ਜੋਸਨ, ਸ.ਗਿਆਨ ਸਿੰਘ ਜੋਸਨ ਅਤੇ ਲਾਲਾ ਤਰਸੇਮ ਲਾਲ ਜੀ ਨੇ ਕੀਤੀ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਇਕਾਈ ਮੋਗਾ ਤੋਂ ਸ.ਸੰਤੋਖ ਸਿੰਘ ਮੋਗਾ ਨੇ ਨਿਭਾਈ। ਜਗਸੀਰ ਜੀਦਾ ਪਾਰਟੀ ਵੱਲੋਂ ਉਸਾਰੂ ਗੀਤ ਪੇਸ਼ ਕੀਤੇ ਗਏ। ਮੇਲੇ ਦਾ ਰਸਮੀ ਉਦਘਾਟਨ ਧਰਮਕੋਟ ਦੇ ਉਘੇ ਸਮਾਜ ਸੇਵੀ ਸ.ਗੁਰਦਿਆਲ ਸਿੰਘ ਸੰਧੂ ਨੇ ਕੀਤਾ। ਮੁਖ ਮਹਿਮਾਨ ਸਮਾਜ ਸੇਵੀ ਅਵਤਾਰ ਸਿੰਘ (ਪੰਚਾਇਤ ਅਫਸਰ) ਅਤੇ ਪ੍ਰਧਾਨਗੀ ਪਦ ਤੇ ਸ.ਬਲਰਾਜ ਸਿੰਘ ਬੁੱਟਰ ਐਮ. ਸੀ. ਸਨ।

ਪ੍ਰਸਿਧ ਨਾਟਕਾਰ ਤੇ ਰੰਗਕਰਮੀ ਗੁਰਸ਼ਰਨ ਸਿੰਘ (ਭਾਈ ਮੰਨਾ ਸਿੰਘ) ਦੀ ਟੀਮ ਨੇ ਤਿੰਨ ਨਾਟਕ 'ਮੀਤੋ ਕੰਮੀਆਂ ਦੀ', 'ਨਵਾਂ ਜਨਮ' ਅਤੇ 'ਟੋਆ' ਪੇਸ਼ ਕੀਤੇ। ਇਕਾਈ ਸ਼ਾਹਕੋਟ ਦੇ ਹੀ ਜਿੰਦਰ ਅਤੇ ਅਮਨ ਬਾਗਪੁਰ ਨੇ ਜਾਦੂ ਦੇ ਟਰਿੱਕ ਦਿਖਾਏ। ਤਰਕਸ਼ੀਲ ਆਗੂ ਭੂਰਾ ਸਿੰਘ ਨੇ ਤਰਕਸ਼ੀਲਤਾ ਵਿਸ਼ੇ ਤੇ ਜਾਣਕਾਰੀ ਭਰਪੂਰ ਲੈਕਚਰ ਦਿੱਤਾ। ਸਟਾਲਾਂ ਤੇ ਤਰਕਸ਼ੀਲ ਸਾਹਿਤ ਅਤੇ ਕੈਸਟਾਂ ਦੀ ਵਿਕਰੀ ਕੀਤੀ ਗਈ। ਮੇਲੇ ਨੂੰ ਸਿਰੇ ਚੜ੍ਹਾਉਣ ਵਿਚ ਦਿੱਤੀ ਮੱਦਦ ਲਈ ਸ੍ਰੀ ਬਲਰਾਜ ਬੱਤਰਾ, ਡਾ.ਹਰਮੀਤ ਸਿੰਘ ਸੱਖੀ, ਸ.ਗੁਰਮੇਲ ਸਿੰਘ ਐਮ. ਸੀ. ਅਤੇ ਸ.ਮਹਿੰਦਰ ਸਿੰਘ ਵਿਰਕ ਦਾ ਧੰਨਵਾਦ ਕੀਤਾ ਅਤੇ ਵਿਸ਼ੇਸ਼ ਮਹਿਮਾਨਾਂ ਨੂੰ ਸਨਮਾਨਿਤ ਕੀਤਾ ਗਿਆ। ਮੇਲੇ ਦਾ ਪ੍ਰਬੰਧ ਸੁਚਾਰੂ ਢੰਗ ਨਾਲ ਚਲਾਉਣ ਵਿਚ ਚੇਤਨ ਸਿੰਘ ਜ਼ੋਨ ਵਿਤ ਸਕੱਤਰ, ਨਰਿੰਦਰ ਗਰੇਵਰ, ਮਾ.ਰਾਣਾ ਧਰਮਕੋਟੀ, ਤਰਸੇਮ ਸਿੰਘ, ਚੇਤਨ ਦੇਵ, ਅਵਤਾਰ ਸਿੰਘ, ਜਗਦੀਸ਼ ਸਿੰਘ ਗਿੱਲ ਨੇ ਖਾਸ ਸਹਿਯੋਗ ਦਿੱਤਾ।

ਮਾਸਟਰ ਰਾਣਾ ਧਰਮਕੋਟੀ

ਇਕਾਈ ਜ਼ੀਰਾ :

ਇਕਾਈ ਜ਼ੀਰਾ ਨੇ ਪਿੰਡਾਂ ਦੀਆਂ ਕਲੱਬਾਂ ਦੇ ਸਹਿਯੋਗ ਨਾਲ ਸਮਾਜਾਂ ਵਿਚੋਂ ਵਹਿਮਾਂ-ਭਰਮਾਂ ਤੇ ਹੋਰ ਸਮਾਜਿਕ ਬੁਰਾਈਆਂ ਦੇ ਖਾਤਮੇ ਦੀ ਕੜੀ ਵਜੋਂ ਫੋਕਲ ਪੁਆਂਇੰਟ ਠੱਠਾ ਸਾਹਿਬ ਵਿਖੇ ਭਾਰੀ ਤਰਕਸ਼ੀਲ ਮੇਲਾ ਕਰਾਇਆ। ਸ੍ਰੀ ਦਲੀਪ ਸਿੰਘ ਜ਼ੀਰਾ ਨੇ ਜਾਦੂ ਦੇ ਖੇਡ ਦਿਖਾਏ ਤੇ ਇਸ ਪਿਛੇ ਲੁਕੇ ਕਾਰਨਾਂ ਬਾਰੇ ਦੱਸਿਆ। ਇਸ ਮੇਲੇ ਵਿਚ ਲੋਕ-ਪੱਖੀ ਗਾਇਕਾ ਇਕਬਾਲ ਉਦਾਸੀ ਨੇ ਗੀਤ ਗਏ ਜਿਸਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ। ਮੁੱਖ ਬੁਲਾਰੇ ਰਜਿੰਦਰ ਭਦੌੜ ਨੇ ਤਰਕਸ਼ੀਲਤਾ, ਵਹਿਮਾਂ-ਭਰਮਾਂ ਆਦਿ ਬਾਰੇ ਚਾਨਣਾ ਪਾਇਆ ਤੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਦਾ ਸੱਦਾ ਦਿੱਤਾ। ਸਟੇਜ ਸਕੱਤਰੀ ਗੁਰਚਰਨ



ਨੂਰਪੁਰ ਤੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਸ੍ਰੀ ਭਜਨ ਸਿੰਘ, ਰਣਜੀਤ ਸਿੰਘ, ਵੇਦ ਪ੍ਰਕਾਸ਼, ਪਰਮਜੀਤ ਸਿੰਘ, ਰਜਨੀਸ਼ ਕੁਮਾਰ ਨੇ ਲਗਾਈ। ਲੋਕਾਂ ਨੇ ਕਾਫੀ ਸਾਹਿਤ ਖਰੀਦਿਆ। ਮੇਲੇ 'ਚ ਆਏ ਪੰਚ-ਸਰਪੰਚ ਅਤੇ ਕਲੱਬਾਂ ਦੇ ਆਗੂ ਆਪਣੇ ਆਪਣੇ ਪਿੰਡਾਂ ਵਿਚ ਤਰਕਸ਼ੀਲ ਪਰੋਗਰਾਮ ਕਰਵਾਉਣ ਲਈ ਕਹਿ ਰਹੇ ਸਨ।

ਸੂਬਾ ਸਿੰਘ ਬੁੱਲੇਸ਼ਾਹ, ਪੈਸ ਸਕੱਤਰ

ਜ਼ੋਨ ਬਰਨਾਲਾ : ਸ਼ੇਰੇ ਪੰਜਾਬ ਯੂਥ ਕਲੱਬ (ਰਜਿ:) ਸ਼ਾਹਪੁਰ ਥੇੜੀ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸਹਿਯੋਗ ਨਾਲ 4 ਫਰਵਰੀ 02 ਨੂੰ ਪਿੰਡ ਥੇੜੀ ਦੇ ਸਕੂਲ ਵਿਖੇ ਇਕ ਤਰਕਸ਼ੀਲ ਮੇਲਾ ਕਰਵਾਇਆ। ਇਸ ਮੇਲੇ ਵਿਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਨੇ ਅੰਧਵਿਸ਼ਵਾਸ਼ਾਂ ਦੀ ਲਾਹਨਤ ਤੇ ਨਾਟਕ ਵਹਿਕਦਾ ਰੋਹ ਖੇਡਿਆ। ਉਨ੍ਹਾਂ ਨੇ 'ਮੈਂ ਵੱਸਦੀ ਉਜੜ ਗਈ' ਕੋਰੀਓਗਰਾਫੀ ਵੀ ਪੇਸ਼ ਕੀਤੀ। ਇਸ ਮੇਲੇ ਵਿਚ ਸ੍ਰੀ ਬਿਰਸ਼ ਭਾਨ ਬੁਜਰਕ ਤੇ ਗੁਰਜੰਟ ਸਿੰਘ ਪਾਤੜਾਂ ਨੇ ਜਾਦੂ ਦੇ ਟਰਿੱਕ ਦਿਖਾਏ ਤੇ ਦੱਸਿਆ ਕਿ ਜਾਦੂ ਇਕ ਕਲਾ ਹੈ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਬਰਨਾਲਾ ਦੇ ਪ੍ਰਧਾਨ ਮਾਸਟਰ ਪਰਮ ਵੇਦ ਨੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਦੀ ਦਲਦਲ ਵਿਚੋਂ ਨਿਕਲਣ ਲਈ ਪ੍ਰੇਰਦਿਆਂ ਸੁਸਾਇਟੀ ਦੁਆਰਾ ਹੱਲ ਕੀਤੇ ਕੇਸਾਂ ਬਾਰੇ ਦੱਸਿਆ ਤੇ ਲੋਕਾਂ ਨੂੰ ਗੈਰ-ਵਿਗਿਆਨਕ ਘਟਨਾਵਾਂ ਦਾ ਪਰਦਾਫਾਸ਼ ਕਰਵਾਉਣ ਲਈ ਸੁਸਾਇਟੀ ਨਾਲ ਸੰਪਰਕ ਕਰਨ ਲਈ ਕਿਹਾ। ਇਸ ਮੌਕੇ ਸੂਬਾ ਆਗੂ ਮਾ.ਰਜਿੰਦਰ ਭਦੌੜ ਨੇ ਪ੍ਰਚੱਲਤ ਅੰਧਵਿਸ਼ਵਾਸ਼ਾਂ ਬਾਰੇ ਦੱਸਦਿਆਂ ਰਾਜਨੀਤਿਕ ਲੋਕਾਂ ਤੇ ਵੀ ਵਿਅੰਗ ਕੀਤਾ ਕਿ ਕਿਵੇਂ ਉਹ ਸਾਡੇ ਭੋਲ-ਭਾਲੇ ਲੋਕਾਂ ਅੰਦਰ ਅੰਧਵਿਸ਼ਵਾਸ਼ ਵਸਾਕੇ ਲਾਹਾ ਲੈਂਦੇ ਹਨ। ਉਨ੍ਹਾਂ ਕਿਹਾ ਕਿ ਲੋਕ ਆਪਣੀ ਕਿਸਮਤ ਦੇ ਘਾੜੇ ਹਨ ਇਸ ਲਈ ਉਨ੍ਹਾਂ ਨੂੰ ਅੰਧਵਿਸ਼ਵਾਸ਼ ਤਿਆਗ ਕੇ ਜ਼ਿੰਦਗੀ ਸੁਧਾਰਨੀ ਚਾਹੀਦੀ ਹੈ। ਇਸ ਮੌਕੇ ਭੋਲਾ ਸਿੰਘ ਨੇ ਲੋਕ ਪੱਖੀ ਗੀਤ ਗਾਏ।

ਇਸ ਮੇਲੇ ਦਾ ਉਦਘਾਟਨ ਸਰਪੰਚ ਬਲਦੇਵ ਸਿੰਘ ਨੇ ਕੀਤਾ, ਜੀ ਆਇਆਂ ਗਿਆਨੀ ਸ਼ੁਬੇਗ ਸਿੰਘ ਨੇ ਕਿਹਾ ਤੇ ਧੰਨਵਾਦ ਕਲੱਬ ਦੇ ਪ੍ਰਧਾਨ ਸ੍ਰੀ ਗੁਰਬਾਜ ਸਿੰਘ ਨੇ ਕੀਤਾ। ਮੇਲੇ ਨੂੰ ਸਫਲ ਬਣਾਉਣ ਵਿਚ ਨਿਸ਼ਾਨ ਸਿੰਘ ਮੰਡਵੀ ਨੇ ਬਹੁਤ ਮਿਹਨਤ ਕੀਤੀ। ਕਲੱਬ ਮੈਂਬਰਾਂ ਨੇ ਟੀਮ ਵਰਕ ਤੋਂ ਕੰਮ ਲਿਆ।

ਮਾ.ਪਰਮਵੇਦ, ਪ੍ਰਧਾਨ ਜੋਨ ਬਰਨਾਲਾ

ਸੁਨਾਮ ਇਕਾਈ :

ਇਸ ਇਕਾਈ ਵੱਲੋਂ ਮਿਤੀ 19 ਜਨਵਰੀ, 2002 ਨੂੰ ਇੱਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਸੁਸਾਇਟੀ ਦੀ ਜਾਣ-ਪਛਾਣ, ਬਣਤਰ, ਜੀਵਨ-ਜਾਚ, ਜਾਦੂ ਅਤੇ ਮਨੋਰੋਗਾਂ ਬਾਰੇ ਜਾਣਕਾਰੀ ਦਿੱਤੀ ਗਈ। ਇਕਾਈ ਪ੍ਰਧਾਨ ਲਾਭ ਸਿੰਘ ਛਾਜਲਾ ਨੇ ਆਏ ਸਾਥੀਆਂ ਨੂੰ ਜੀ ਆਇਆਂ ਕਿਹਾ ਤੇ ਮੈਂਬਰਾਂ ਦੀ ਜਾਣ-ਪਛਾਣ ਕਰਾਈ। ਮਾ.ਪਰਮਵੇਦ ਨੇ ਦੱਸਿਆ ਕਿ ਸੁਨਾਮ ਇਲਾਕੇ ਦੇ ਲੋਕਾਂ ਦੀ ਮੰਗ ਅਤੇ ਲੋੜ ਨੂੰ ਮੁੱਖ ਰੱਖ ਕੇ ਇਕਾਈ ਦਾ ਗਠਨ ਕੀਤਾ ਗਿਆ ਹੈ। ਸੁਸਾਇਟੀ ਬਾਰੇ ਦਸਦਿਆਂ ਉਨ੍ਹਾਂ ਨੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚੋਂ ਕੱਢਣ ਦੇ ਉਦੇਸ਼ ਬਾਰੇ ਦੱਸਿਆ। ਇਸਤੋਂ ਬਾਦ ਸੂਬਾ ਮੀਤ-ਪ੍ਰਧਾਨ ਬਲਵਿੰਦਰ ਬਰਨਾਲਾ ਨੇ ਮਾਨਸਿਕ ਰੋਗਾਂ ਜਿਵੇਂ ਫੋਬੀਆ, ਹਿਸਟੀਰੀਆ, ਉਦਾਸੀ, ਐਂਗਜ਼ਾਇਟੀ, ਸਕੀਜ਼ੋਫਰੇਨੀਆ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਸੁਪਨਿਆਂ ਬਾਰੇ ਕਿਹਾ ਕਿ ਸਾਰੇ ਕਿਸਮ ਦੇ ਸੁਪਨੇ ਚੰਗੇ ਹੁੰਦੇ ਹਨ।

ਇਸਤੋਂ ਬਾਦ ਸੂਬਾ ਆਗੂ ਮਾ.ਰਾਜਿੰਦਰ ਭਦੌੜ ਨੇ ਸਮਾਜ ਵਿਚ ਵਿਚਰਨ ਦੇ ਢੰਗ-ਤਰੀਕਿਆਂ (ਜੀਵਨ-ਜਾਚ), ਤਰਕਸ਼ੀਲਤਾ ਦੀ ਸਾਰਥਿਕਤਾ ਤੇ ਜਾਦੂ ਬਾਰੇ ਡੂੰਘੀ ਜਾਣਕਾਰੀ ਦਿੱਤੀ। ਬਹੁਤ ਸਾਰੇ ਜਾਦੂ ਦੇ ਟਰਿੱਕ ਕਰਕੇ ਲੋਕਾਂ ਨੂੰ ਹੈਰਾਨ ਕੀਤਾ। ਉਨ੍ਹਾਂ ਬੇਲੋੜੀਆਂ ਸਮਾਜਿਕ ਰਸਮਾਂ ਤਿਆਗਣ ਤੇ ਹਾਲ ਦੀ ਘੜੀ ਕੁਝ ਜ਼ਰੂਰੀ ਰਸਮਾਂ ਨਿਭਾਉਣ ਦੇ ਢੰਗ-ਤਰੀਕਿਆਂ ਬਾਰੇ ਵੀ ਦੱਸਿਆ।

ਲਾਭ ਸਿੰਘ ਛਾਜਲਾ, ਪ੍ਰਧਾਨ

ਇਕਾਈ ਮੰਡੀ ਡੱਬਵਾਲੀ :

1. ਪਿੰਡ ਡੱਬਵਾਲੀ, ਅਲੀਕਾ, ਮਸੀਤਾਂ, ਮੌਜਗੜ੍ਹ, ਲੱਖੂਆਣਾ, ਗੰਗਾ, ਮੋਡੀ, ਅਤੇ ਗੋਰੀਏਵਾਲਾ ਚੱਕ ਤੱਕ ਮਿਤੀ 1 ਦਸੰਬਰ ਨੂੰ ਤਰਕਸ਼ੀਲ ਕਾਫਲਾ ਕੱਢਿਆ ਗਿਆ ਜੋ ਸੁਭਾ 9 ਵਜੇ ਚੱਲ ਕੇ ਸ਼ਾਮ 6 ਵਜੇ ਖਤਮ ਕੀਤਾ। ਇਸ ਵਿਚ ਸਟੇਜ ਸੈਕਟਰੀ ਦੀ ਭੂਮਿਕਾ ਪ੍ਰਕਾਸ਼ (ਟੀਟੂ), ਮੈਜਿਕ ਟਰਿੱਕ ਜਗਤਾਰ ਸਿੰਘੇਵਾਲਾ ਅਤੇ ਤਰਸੇਮ ਮਿਠੜੀ ਨੇ ਪੇਸ਼ ਕੀਤੇ ਅਤੇ ਰਾਜਪਾਲ ਐਡਵੋਕੇਟ, ਗੁਰਬਿੰਦਰ ਵੜਿੰਗ ਖੇੜਾ, ਰੇਸ਼ਮ ਪਥਰਾਲਾ ਨੇ ਸੰਬੋਧਨ ਕਰਦਿਆਂ ਵਿਚਾਰ ਰੱਖੇ।

2. ਮਿਤੀ 20 ਜਨਵਰੀ, 2002 ਨੂੰ ਸੁਭਾ 9 ਵਜੇ ਤੋਂ ਲੈਕੇ ਸ਼ਾਮ ਦੇ 6 ਵਜੇ ਤੱਕ ਪਿੰਡ ਜੋਗੇਵਾਲਾ, ਦੇਸੂ, ਜੋਧਾਂ, ਫੁੱਲੋ, ਚੱਠੇ, ਪੰਨੀਵਾਲਾ ਪਿੰਡਾਂ ਅੰਦਰ ਤਰਕਸ਼ੀਲ ਕਾਫਲਾ ਕੱਢਿਆ। ਇਹ ਕਾਫਲਾ ਇਕ ਕਾਰ ਅਤੇ 10-12 ਸਕੂਟਰਾਂ, ਮੋਟਰ ਸਾਈਕਲਾਂ ਤੇ ਕੱਢਿਆ ਗਿਆ। ਲੋਕਾਂ ਵੱਲੋਂ ਪੂਰਨ ਸਹਿਯੋਗ ਪ੍ਰਾਪਤ ਹੋਇਆ। ਤਰਕਸ਼ੀਲ ਮੈਗਜ਼ੀਨ, ਕਿਤਾਬਾਂ ਅਤੇ ਕਲੰਡਰ ਵੀ ਲੋਕਾਂ ਨੇ ਖਰੀਦੇ। ਬਾਕੀ ਦੀਆਂ ਜ਼ਿੰਮੇਵਾਰੀਆਂ ਉਪਰ ਜ਼ਿਕਰ ਕੀਤੀ ਸਰਗਰਮੀ ਵਿੱਚ ਦਰਸਾਏ ਵਿਅਕਤੀਆਂ ਨੇ ਨਿਭਾਈਆਂ।

ਜਗਤਾਰ, ਸਿੰਘੇਵਾਲਾ

ਇਕਾਈ ਰੋਪੜ :

ਜੋਨ ਚੰਡੀਗੜ੍ਹ ਵੱਲੋਂ ਅੱਡਾ ਬੈਂਸ (ਤਖਤਗੜ), ਜ਼ਿਲਾ ਰੋਪੜ ਵਿਖੇ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜੋ ਦੇ

ਰ ਸ਼ਾਮ ਤੱਕ ਚਲਦਾ ਰਿਹਾ । ਜੋਨ ਪ੍ਰਧਾਨ ਲੈਕ.ਗੁਰਮੀਤ ਸਿੰਘ ਖਰੜ ਨੇ ਜੀ ਆਇਆ ਕਹਿੰਦਿਆਂ ਲੋਕਾਂ ਨੂੰ ਤਰਕਸ਼ੀਲ ਬਣਨ ਲਈ ਪ੍ਰੇਰਿਤ ਕੀਤਾ । ਮੋਹਨ ਡੱਲਾ, ਪੀ.ਟੀ.ਨਰਿੰਦਰਪਾਲ ਅਤੇ ਪਵਨ ਰੱਤੋਂ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ । ਆਰਟ ਸੈਂਟਰ ਸਮਰਾਲਾ ਵੱਲੋਂ ਮਾ.ਤਰਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ ਪੇਸ਼ ਕੀਤੇ ਗਏ ਜਿਸ ਵਿਚ ਅਖੌਤੀ ਸਾਧਾਂ-ਸੰਤਾਂ ਅਤੇ ਜੋਤਸ਼ੀਆਂ ਵੱਲੋਂ ਕੀਤੀ ਜਾਂਦੀ ਭੋਲੇ-ਭਾਲੇ ਲੋਕਾਂ ਦੀ ਹੁੰਦੀ ਲੁੱਟ ਦਾ ਪਰਦਾਫਾਸ਼ ਕੀਤਾ ਗਿਆ । ਬਲਬੀਰ ਸਿੰਘ ਨੇ ਸ਼ਹੀਦ ਊਧਮ ਸਿੰਘ ਦੀ ਵਾਰ ਗਾਈ, ਜਸਵੀਰ ਖੱਖੂ ਉਰਫ ਭਜਨਾ ਅਮਲੀ ਨੇ ਕਮੇਡੀ ਕੀਤੀ । ਮਾ.ਰਜਿੰਦਰ ਭਦੌੜ ਨੇ ਜਜ਼ਬਾਤੀ ਤਕਰੀਰ ਰਾਹੀਂ ਲੋਕਾਂ ਦੀ ਸੋਚ ਨੂੰ ਟੁੰਬਿਆ । ਸ੍ਰੀ ਇਕਬਾਲ ਬਾਲਾ, ਨਰਿੰਦਰਪਾਲ ਪੀ.ਟੀ., ਅਮਰ ਨਾਥ, ਨਵਤੇਜ ਬੱਬੀ, ਰਣਧੀਰ ਧੀਰਾ, ਢਿੱਲੋਂ ਆਦਿ ਨੇ ਗਰਮ ਸੰਗਲ ਹੱਥਾਂ ਨਾਲ ਠੰਡੇ ਕਰਕੇ ਅਤੇ ਅਮਰ ਨਾਥ ਨੇ ਅੱਖਾਂ ਤੇ ਪੱਟੀ ਬੰਨਕੇ ਸਕੂਟਰ ਚਲਾ ਕੇ ਲੋਕਾਂ ਨੂੰ ਹੈਰਾਨ ਕੀਤਾ । ਦਵਿੰਦਰ ਸਰਥਲੀ ਨੇ ਡੇਰਾਵਾਦ ਦੀ ਸਿਆਸਤ ਤੋਂ ਦੂਰ ਰਹਿਣ ਲਈ ਲੋਕਾਂ ਨੂੰ ਅਪੀਲ ਕੀਤੀ । ਮੇਲੇ ਦੀ ਆਖਰੀ ਆਈਟਮ "ਮੈਂ ਧਰਤੀ ਪੰਜਾਬ ਦੀ" ਸੀ । ਸਟੇਜ ਦੀ ਜ਼ਿੰਮੇਵਾਰੀ ਜੋਨਲ ਸਕੱਤਰ ਅਜੀਤ ਪ੍ਰਦੇਸੀ ਨੇ ਨਿਭਾਈ । ਮੇਲਾ ਕਮੇਟੀ ਦੇ ਕਨਵੀਨਰ ਦਵਿੰਦਰ ਸਰਥਲੀ, ਮੁੱਖ ਖਜ਼ਾਨਚੀ ਡਾ.ਕੰਵਲ ਅਤੇ ਪੀ.ਟੀ.ਨਰਿੰਦਰਪਾਲ, ਸੁਰਜੀਤ ਟੈਂਟ ਸਰਵਿਸ ਵਾਲਾ, ਗੁਰਨਾਮ ਸਿੰਘ ਢਾਹਾਂ, ਪਾਲੀ, ਸੁੱਚਾ ਸਿੰਘ, ਵਰਿਆਮ ਚੰਦ ਸਰਥਲੀ, ਵਗੈਰਾ ਨੇ ਮੇਲੇ ਨੂੰ ਕਾਮਯਾਬ ਕਰਨ ਵਿਚ ਦਿਨ ਰਾਤ ਇਕ ਕੀਤਾ । ਲੋਕ ਮੇਲੇ ਵਿਚ ਭਾਰੀ ਗਿਣਤੀ ਵਿਚ ਆਏ ਅਤੇ ਉਨਾਂ ਤਰਕਸ਼ੀਲ ਸਾਹਿਤ ਵੀ ਖਰੀਦਿਆ । ਇਹ ਮੇਲੇ ਦਾ ਕਾਫੀ ਪ੍ਰਭਾਵ ਰਿਹਾ ।

**ਅਜੀਤ ਪ੍ਰਦੇਸੀ**

---

(ਬਾਕੀ ਸਫਾ 43 ਦਾ)

ਉਪਰ ਇਕ ਗੋਲੀ ਹੋਰ ਰੱਖੋ ਤੇ ਫਿਰ ਉਸ ਉਪਰ ਦੂਜੇ ਦੋਨੋਂ ਗਿਲਾਸ ਵਾਰੀ ਵਾਰੀ ਮੂਧੇ ਮਾਰ ਦਿਓ ਅਤੇ ਤਿੰਨਾਂ ਨੂੰ ਇਕੱਠਾ ਉਪਰੋਂ ਚੁੱਕ ਦਿਓ । ਹੇਠਾਂ ਤਿੰਨ ਗੋਲੀਆਂ ਇਕੱਠੀਆਂ ਹੋ ਗਈਆਂ ਹਨ । ਇਸ ਤਰ੍ਹਾਂ ਕਿੰਨੀ ਹੀ ਵਾਰੀ ਦਹੁਰਾਇਆ ਜਾ ਸਕਦਾ ਹੈ ।

ਸਮਾਨ : (1) ਤਿੰਨ ਸਟੀਲ ਜਾਂ ਹੋਰ ਕਿਸੇ ਤਰ੍ਹਾਂ ਦੇ ਗਿਲਾਸ ਜਿਹੜੇ ਅਪਾਰ-ਦਰਸ਼ੀ ਹੋਣ ।

(2) ਜਿੰਨੀਆਂ ਗੋਲੀਆਂ ਗਿਲਾਸ ਦੇ ਆਰ-ਪਾਰ ਲੰਘਾਉਣ ਦਾ ਟਰਿਕ ਕਰਨਾ ਹੈ ਉਸਤੋਂ ਇਕ ਗੋਲੀ ਵੱਧ ।

(3) ਜੇਕਰ ਗੋਲੀਆਂ ਤਿਆਰ ਨਾ ਹੋਣ ਤਾਂ ਇਹ ਟਰਿਕ ਕਰਨ ਲਈ ਇਕੋ-ਜਿਹੀਆਂ ਨਿੰਮ ਦੀਆਂ ਨਮੋਲੀਆਂ ਵੀ ਵਰਤੋਂ ਵਿਚ ਲਿਆਂਦੀਆਂ ਜਾ ਸਕਦੀਆਂ ਹਨ ।

ਪੇਸ਼ਕਾਰੀ :- ਤੁਸੀਂ ਦਰਸ਼ਕਾਂ ਨੂੰ ਇਕ ਗੋਲੀ ਦਿਖਾਉਂਦੇ ਹੋਏ ਕਹੋ ਕਿ ਇਹ ਇਕ ਅਜਿਹੀ ਟੈਂਕ-ਤੋੜ ਗੋਲੀ ਹੈ ਜੋ ਹਰ ਸਖਤ ਤੋਂ ਸਖਤ ਧਾਤ ਵਿਚੋਂ ਦੀ ਮੰਤਰ ਨਾਲ ਲੰਘ ਜਾਂਦੀ ਹੈ । ਫਿਰ ਇਕ ਗਿਲਾਸ ਮੇਜ਼ 'ਤੇ ਮੂਧਾ ਮਾਰੋ ਜਿਸ ਵਿਚ ਪਹਿਲਾਂ ਹੀ ਇਕ ਗੋਲੀ ਪਾ ਕੇ ਰੱਖੀ ਹੋਈ ਹੈ । ਮੂਧਾ ਮਾਰਨ ਤੋਂ ਬਾਅਦ ਉਸ ਦੇ ਥੱਲੇ ਉਪਰ ਇਕ ਗੋਲੀ ਰੱਖ ਦਿਓ । ਦੋ ਗਿਲਾਸ ਹੋਰ ਮੂਧੇ ਮਾਰ ਦਿਓ । ਗਿਲਾਸ ਵਿਚ ਪਹਿਲਾਂ ਪਈ ਗੋਲੀ ਮੇਜ਼ ਤੇ ਆ ਜਾਵੇਗੀ ਅਤੇ ਤੁਹਾਡੇ ਵੱਲੋਂ ਥੱਲੇ ਉਪਰ ਰੱਖੀ ਗੋਲੀ ਗਿਲਾਸ ਸਿੱਧੇ ਕਰਨ ਤੇ ਵਿਚਕਾਰਲੇ ਗਿਲਾਸ ਵਿਚ ਚਲੀ ਜਾਵੇਗੀ । ਦਰਸ਼ਕਾਂ ਨੂੰ ਲੱਗੇਗਾ ਕਿ ਜੋ ਗੋਲੀ ਗਿਲਾਸ ਦੇ ਥੱਲੇ ਉਪਰ ਰੱਖੀ ਸੀ ਉਹ ਗਿਲਾਸ ਨੂੰ ਪਾਰ ਕਰਕੇ ਥੱਲੇ (ਮੇਜ਼ 'ਤੇ) ਆ ਗਈ ਹੈ । ਫਿਰ ਦੁਬਾਰਾ ਗਿਲਾਸ ਮੂਧਾ ਮਾਰਨ ਸਮੇਂ ਚਲਾਕੀ ਨਾਲ ਜਿਸ ਗਿਲਾਸ ਵਿਚ ਗੋਲੀ ਹੈ ਪਹਿਲਾਂ ਉਸੇ ਹੀ ਗਿਲਾਸ ਨੂੰ ਮੂਧਾ ਮਾਰਨਾ ਹੈ । ਉਸ ਵਿਚ ਪਈ ਗੋਲੀ ਹੇਠਾਂ ਪਈ ਗੋਲੀ ਕੋਲ ਪਹੁੰਚ ਜਾਵੇਗੀ ਅਤੇ ਉਲਟੇ ਗਿਲਾਸ ਦੇ ਉਪਰ ਰੱਖੀ ਗੋਲੀ ਫਿਰ ਵਿਚਕਾਰਲੇ ਗਿਲਾਸ ਵਿਚ ਚਲੀ ਜਾਵੇਗੀ । ਅਜਿਹਾ ਵਾਰ-ਵਾਰ ਦੁਹਰਾਇਆ ਜਾ ਸਕਦਾ ਹੈ ।

ਸਾਵਧਾਨੀ : (1) ਗੋਲੀਆਂ ਕਪੜੇ ਜਾਂ ਰੂੰ ਦੀਆਂ ਤਿਆਰ ਕਰੋ ਤਾਂ ਕਿ ਗਿਲਾਸ ਨੂੰ ਉਲਟਾ-ਸਿੱਧਾ ਕਰਦੇ ਸਮੇਂ ਖੜਕਾ(ਅਵਾਜ਼) ਨਾ ਹੋਵੇ ।

(2) ਵਾਧੂ ਗੋਲੀ ਕਦੇ ਵੀ ਕਿਸੇ ਨੂੰ ਨਾ ਦਿਖਾਓ ।

(3) ਗਿਲਾਸਾਂ ਨੂੰ ਸਿੱਧੇ ਕਰਕੇ ਰੱਖਣ ਸਮੇਂ ਦਰਸ਼ਕਾਂ ਦੀਆਂ ਅੱਖਾਂ ਤੋਂ ਅਜਿਹੀ ਦੂਰੀ ਤੇ ਜ਼ਰੂਰ ਰੱਖੋ ਤਾਂ ਕਿ ਦਰਸ਼ਕਾਂ ਨੂੰ ਸਿੱਧੇ ਪਏ ਗਲਾਸ ਵਿਚ ਗੋਲੀ ਨਜ਼ਰ ਨਾ ਆਵੇ ।







# ਹੁੰਗਾਰੇ



ਨਵੰਬਰ-ਦਸੰਬਰ ਦਾ ਅੰਕ ਬਹੁਤ ਚੰਗਾ ਲੱਗਾ । ਦਲਬੀਰ ਸਿੰਘ ਨਾਲ ਕੀਤੀ ਮੁਲਾਕਾਤ ਬਹੁਤ ਪਸੰਦ ਆਈ । ਡਾ.ਦੀਪਤੀ ਦਾ ਲੇਖ ਮਾਨਸਿਕ ਰੋਗਾਂ ਬਾਰੇ ਸਮਝ ਦਾ ਸੰਕਟ ਤੇ ਏਡਜ਼ ਬਾਰੇ ਜਾਣਕਾਰੀ ਗਿਆਨਵਰਧਕ ਸੀ । ਪਿੰਡ ਦੀ ਸੱਥ 'ਚੋਂ ਤੇ ਕੇਸ ਰਿਪੋਰਟ ਦਿਲਚੱਸਪ ਰਚਨਾਵਾਂ ਸਨ । ਮੈਗਜ਼ੀਨ ਆਪਣੇ ਉਦੇਸ਼ਾਂ ਵਿੱਚ ਕਾਮਯਾਬੀ ਹਾਸਲ ਕਰ ਰਿਹਾ ਹੈ ਪਰ ਇਸਨੂੰ ਹੋਰ ਰੋਚਿਕ ਬਣਾਉਣ ਦੀ ਲੋੜ ਹੈ । ਔਰਤਾਂ ਤੇ ਬੱਚਿਆਂ ਬਾਰੇ ਨਵੇਂ ਕਾਲਮ ਸ਼ੁਰੂ ਕਰਨੇ ਚਾਹੀਦੇ ਹਨ । ਅਮਨਪਾਲਕੌਰ, ਘੁੱਕਿਆਂਵਾਲੀ(ਹਰਿਆਣਾ)

ਇਹ ਅੰਕ ਕਾਫੀ ਵਧੀਆ ਤੇ ਰੋਚਿਕ ਸੀ । ਮੁਲਾਕਾਤ ਵਾਲੇ ਕਾਲਮ ਵਿੱਚ ਦਲਬੀਰ ਸਿੰਘ ਜੀ ਦੇ ਵਿਚਾਰ ਪੜ੍ਹਨ ਨੂੰ ਮਿਲੇ . ਜੋ ਬਹੁਤ ਪਸੰਦ ਆਏ । ਸਰੀਰ-ਵਿਗਿਆਨ ਤੇ ਪਿੰਡ ਦੀ ਸੱਥ 'ਚੋਂ ਸਲਾਹੁਣਯੋਗ ਸਨ । ਸਾਰਾ ਮੈਟਰ ਹੀ ਕਾਬਲ-ਇ-ਤਾਰੀਫ਼ ਸੀ । ਮੈਗਜ਼ੀਨ ਵਿੱਚ ਗਜ਼ਲਾਂ ਨੂੰ ਵੀ ਢੁੱਕਵਾਂ ਥਾਂ ਦਿਆ ਕਰੋ ।

ਸੁੱਚਾ ਸਿੰਘ, ਲਹਿਲ (ਲੁਧਿਆਣਾ)

ਜਨਵਰੀ-ਫਰਵਰੀ ਅੰਕ ਦਾ ਟਾਈਟਲ ਪੇਜ਼ ਨਵੇਂ ਸਾਲ ਦੀ ਆਮਦ ਤੇ ਇੱਕਮੁੱਠ ਹੋ ਕੇ ਕੁੱਝ ਚੰਗਾ ਕਰਨ ਦੀ ਪ੍ਰੇਰਨਾ ਦਿੰਦਾ ਹੋਇਆ ਕਾਫੀ ਪ੍ਰਭਾਵ ਪਾ ਗਿਆ । ਇਸ ਅੰਕ ਵਿੱਚ ਹੇਮਰਾਜ ਸਟੈਨੋ ਜੀ ਦਾ ਲੇਖ 'ਬ੍ਰਹਮਲੀਨ ਹੋਣਾ ਇੱਕ ਧੋਖਾ' ਪਸੰਦ ਆਇਆ । ਇਹ ਅੰਕ ਇੱਕ ਡਾਕਟਰੀ ਮੈਗਜ਼ੀਨ ਦਾ ਪ੍ਰਭਾਵ ਵਧੇਰੇ ਦਿੰਦਾ ਸੀ । 'ਉਪ ਗ੍ਰਹਿ ਪਥ ਲੀਓ, ਮੀਓ....' ਆਮ ਪਾਠਕਾਂ ਦੀ ਸਮਝ ਤੋਂ ਬਾਹਰ ਜਾਪਦਾ ਸੀ । ਸਰਗਰਮੀਆਂ ਕਾਲਮ ਨੂੰ ਸੰਖੇਪ ਕਰਨ ਦੀ ਲੋੜ ਹੈ । ਮੈਗਜ਼ੀਨ ਵਿੱਚ ਜੇਕਰ ਅਗਾਊਂ ਪ੍ਰੋਗਰਾਮਾਂ ਦੀ ਜਾਣਕਾਰੀ ਛਪ ਸਕੇ ਤਾਂ ਚੰਗਾ ਹੈ ।

ਰੀਤੂ, ਮੁਕਤਸਰ

ਇਸ ਅੰਕ ਦਾ ਮੁੱਖ ਪੰਨਾ ਆਕਰਸ਼ਕ ਤੇ ਸੰਪਾਦਕੀ ਪ੍ਰਭਾਵਸ਼ਾਲੀ ਸੀ । ਡਾ.ਸ਼ਿਆਮ ਸੁੰਦਰ ਦੀਪਤੀ ਦਾ ਮਾਨਸਿਕ ਰੋਗਾਂ ਬਾਰੇ ਲੇਖ ਆਮ ਪਾਠਕਾਂ ਨੂੰ ਵੀ ਆਸਾਨੀ ਨਾਲ ਸਮਝ ਆਉਂਦਾ ਸੀ । ਡਾ.ਹਰਚੰਦ ਸਿੰਘ ਸਰਹਿੰਦੀ ਦਾ ਭੋਜਨ ਖਾਣ ਸਬੰਧੀ ਲੇਖ ਗਿਆਨਵਰਧਕ ਰਚਨਾ ਸੀ । ਇਸਤੋਂ ਇਲਾਵਾ ਅੰਗ-ਤਬਦੀਲੀ, ਪਿੰਡ ਦੀ ਸੱਥ 'ਚੋਂ ਤੇ ਕੇਸ ਰਪੋਰਟ ਦਿਲਚੱਸਪ ਰਚਨਾਵਾਂ ਸਨ । ਰਾਜਿੰਦਰ ਭਦੌੜ ਦਾ ਬੱਚਿਆਂ ਲਈ ਕਾਲਮ 'ਆਓ ਜਾਦੂ ਸਿੱਖੀਏ' ਵੀ ਪਸੰਦ ਆਇਆ ।

ਗੁਰਬਚਨ ਸਿੰਘ, ਸ.ਪ੍ਰਾ.ਸਕੂਲ,ਗਾਹੀ ਭੇਣੀ(ਲੁਧਿਆਣਾ)

ਜਨਵਰੀ-ਫਰਵਰੀ ਅੰਕ ਵਿੱਚ ਹਰਜਿੰਦਰ ਆਰਟਿਸਟ ਦਾ ਗੀਤ ਪ੍ਰਭਾਵਸ਼ਾਲੀ ਸੀ । ਬੱਚਿਆਂ ਲਈ ਨਵਾਂ ਕਾਲਮ ਸ਼ੁਰੂ ਕਰਨਾ ਚੰਗਾ ਉਪਰਾਲਾ ਹੈ । ਮਾਨਸਿਕ ਰੋਗਾਂ ਬਾਰੇ, ਸਰੀਰ ਵਿਗਿਆਨ, ਕੇਸ ਰਿਪੋਰਟ ਆਦਿ ਰਚਨਾਵਾਂ ਪਸੰਦ ਆਈਆਂ । ਮਿੰਨੀ ਕਹਾਣੀਆਂ ਨੂੰ ਵਧੇਰੇ ਥਾਂ ਦਿਆ ਕਰੋ ।

ਸੁਰਜੀਤ ਪੈਲੀ, ਨਵਾਂ ਸ਼ਹਿਰ, ਕੁਲਵਿੰਦਰ, ਰਿੰਪੀ ਤਰਕ, ਜਗਜੀਤ, ਰਾਏਪੁਰ (ਮਾਨਸਾ)

ਤਰਕਸ਼ੀਲ ਮੈਗਜ਼ੀਨ ਦਾ ਲਗਾਤਾਰ ਪ੍ਰਕਾਸ਼ਿਤ ਹੋਣਾ ਤੇ ਛਪਣ ਗਿਣਤੀ ਵਿੱਚ ਗਿਣਨਯੋਗ ਵਾਧਾ ਹੋਣਾ ਪੰਜਾਬੀਆਂ ਦੀ ਵਿਗਿਆਨਕ ਵਿਸ਼ਿਆਂ ਪ੍ਰਤਿ ਵਧ ਰਹੀ ਦਿਲਚਸਪੀ ਦਾ ਸੰਕੇਤ ਹੈ । ਜਨਵਰੀ-ਫਰਵਰੀ ਅੰਕ ਦੀ ਸੰਪਾਦਕੀ ਚੇਤਨਾ ਨੂੰ ਟੁੰਬਣ ਲਈ ਇੱਕ ਕੇਂਦਰੀ ਨੁਕਤੇ ਤੇ ਕੇਂਦਰਿਤ ਰਹੀ । 'ਬ੍ਰਹਮਲੀਨ ਹੋਣਾ ਇੱਕ ਧੋਖਾ' ਲੇਖ ਵਿੱਚ ਹੇਮਰਾਜ ਸਟੈਨੋ ਜੀ ਨੇ ਦਲੀਲਾਂ ਨਾਲ ਸਿੱਧ ਕੀਤਾ ਹੈ ਕਿ ਬ੍ਰਹਮਲੀਨਤਾ ਦਰਅਸਲ ਸਵੈ-ਸੰਮੋਹਨ ਹੋਣ ਦਾ ਹੀ ਇੱਕ ਰੂਪ ਹੈ ।ਇਸ ਅੰਕ ਵਿੱਚ ਸੁਰਜੀਤ ਸਿੰਘ ਢਿੱਲੋਂ ਦਾ ਲੇਖ ਤੇ ਪਿੰਡ ਦੀ ਸੱਥ 'ਚੋਂ ਪ੍ਰਭਾਵਸ਼ਾਲੀ ਰਚਨਾਵਾਂ ਸਨ । ਅਮਰਜੀਤ ਦਬੜੀਖਾਨਾ ਦਾ ਗੀਤ ਰੋਚਿਕ ਸੀ । ਦਿੱਖ ਪੱਖੋਂ ਮੈਗਜ਼ੀਨ ਵਿੱਚ ਸੁਧਾਰ ਆਇਆ ਹੈ ।

ਕੁਲਵਿੰਦਰ ਸਿੰਘ, ਮਲੋਟ ਮੰਡੀ (ਮੁਕਤਸਰ)

ਜਨਵਰੀ-ਫਰਵਰੀ ਦੇ ਅੰਕ ਵਿਚਲਾ ਸਮੁੱਚਾ ਮੈਟਰ ਬਹੁਤ ਰੋਚਿਕ ਤੇ ਗਿਆਨ-ਭਰਪੂਰ ਸੀ । ਇਸ ਵਾਰ ਮੁਲਾਕਾਤ ਦਾ ਕਾਲਮ ਨਜ਼ਰ ਨਹੀਂ ਆਇਆ । ਡਾ.ਸਰਹਿੰਦੀ ਦਾ ਲੇਖ 'ਕੀ ਖਾਈਏ ਤੇ ਕਿੰਨਾ ਖਾਈਏ' ਬਹੁਤ ਚੰਗਾ ਲੱਗਾ । ਅੰਗ-ਤਬਦੀਲੀ, ਪ੍ਰੋ.ਸ਼ੁਭ ਪ੍ਰੇਮ ਦਾ ਵੰਨ-ਸੁਵੰਨਤਾ ਵੀ ਚੰਗੀਆਂ ਰਚਨਾਵਾਂ ਸਨ । ਹੱਡ-ਬੀਤੀ ਜੱਗ-ਬੀਤੀ ਕਾਲਮ ਪਾਠਕਾਂ ਨੂੰ ਆਕਰਸ਼ਿਤ ਕਰਦਾ ਹੈ । ਮੈਗਜ਼ੀਨ ਵਿੱਚ ਮਿੰਨੀ ਕਹਾਣੀਆਂ ਤੇ ਕਾਵਿ-ਵਿਅੰਗਾਂ ਦੀ ਘਾਟ ਲਗਾਤਾਰ ਰੜਕਦੀ ਹੈ ।

ਅੰਕੁਰ, ਰਣਬੀਰ ਕਾਲਜ, ਸੰਗਰੂਰ

ਮੈਗਜ਼ੀਨ ਵਿੱਚ ਪਿਛਲੇ ਦੋ ਸਾਲ ਤੋਂ ਉਚ-ਪੱਧਰ ਦੀਆਂ ਅਕਾਊ, ਅਨੁਵਾਦਿਤ ਰਚਨਾਵਾਂ ਪੜ੍ਹਨ ਨੂੰ ਮਿਲ ਰਹੀਆਂ ਹਨ । ਇਹ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਹੁੰਦੀਆਂ ਹਨ । ਮੈਗਜ਼ੀਨ ਦੀਆਂ ਰਚਨਾਵਾਂ ਨੂੰ ਸਰਲ ਬਣਾਉਣ ਦੀ ਲੋੜ ਹੈ । ਅਕਾਊ ਮੈਟਰ ਪਾਠਕਾਂ ਨੂੰ ਮੈਗਜ਼ੀਨ ਤੋਂ ਦੂਰ ਲਿਜਾ ਰਿਹਾ ਹੈ ।

ਸਮੂਹ ਨੈਸਲੇ ਵਰਕਰ, ਮੋਗਾ

ਇਸ ਅੰਕ ਵਿੱਚ ਮੁੱਖ ਪੰਨੇ ਦੀ ਦਿੱਖ ਚੰਗੀ ਲੱਗੀ । ਹਰਜਿੰਦਰ ਆਰਟਿਸਟ ਦੀ ਕਵਿਤਾ, ਸੰਪਾਦਕੀ, ਕੇਸ ਰਿਪੋਰਟ, ਹੱਡ-ਬੀਤੀ-ਜੱਗ ਬੀਤੀ ਕਾਲਮ ਪਸੰਦ ਆਏ । ਮੈਗਜ਼ੀਨ ਮੁਲਾਕਾਤ ਤੋਂ ਸੱਖਣਾ ਸੀ । ਸਰਗਰਮੀਆਂ ਪੜ ਕੇ ਮਨ ਨੂੰ ਅਥਾਹ ਖੁਸ਼ੀ ਹੁੰਦੀ ਹੈ । ਮੈਗਜ਼ੀਨ ਦਾ ਦਾਇਰਾ ਵਿਸ਼ਾਲ ਕਰਨ ਲਈ ਆਮ ਪਾਠਕ ਦੀ ਪੱਧਰ ਦਾ ਖਿਆਲ ਰੱਖਣਾ ਚਾਹੀਦਾ ਹੈ । ਲੰਬੇ ਲੇਖਾਂ ਤੋਂ ਗੁਰੇਜ਼ ਕੀਤਾ ਜਾਵੇ ।

ਰਣਜੀਤ, ਝਨੇਰ (ਸੰਗਰੂਰ)

ਜਨਵਰੀ-ਫਰਵਰੀ ਵਿੱਚ ਡਾ.ਦੀਪਤੀ ਦਾ ਮਾਨਸਿਕ ਰੋਗਾਂ ਸਬੰਧੀ ਲੇਖ, ਪਿੰਡ ਦੀ ਸੱਥ 'ਚੋਂ, ਕੇਸ ਰਿਪੋਰਟ ਤੇ ਡੇਰਿਆਂ ਦੀ ਡਾਰ ਦਾ ਸੱਚ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ । ਮੈਗਜ਼ੀਨ

ਪਾਠਕਾਂ ਨੂੰ ਸੇਧ ਦੇਣ ਦੀ ਸਮਰੱਥਾ ਰੱਖਦਾ ਹੈ ।

ਮੇਜਰ ਸਿੰਘ ਧਾਲੀਵਾਲ, ਗਿੱਦੜਬਾਹਾ,
ਜਸਵਿੰਦਰ ਦੀਪ, ਬੁਢਲਾਡਾ

ਮੈਗਜ਼ੀਨ ਦੇ ਇਸ ਅੰਕ ਵਿੱਚ ਮੈਟਰ ਕਾਫੀ ਠੀਕ ਰਿਹਾ । ਮੈਟਰ ਵਿਚਲੀ ਸਮੁੱਚੀ ਜਾਣਕਾਰੀ ਪਸੰਦ ਆਈ । ਮਾਨਸਿਕ ਰੋਗਾਂ,ਸਿਹਤ ਤੇ ਸਰੀਰ ਵਿਗਿਆਨ ਤੋਂ ਇਲਾਵਾ 'ਮੈਂ ਇਟਲੀ ਨਹੀਂ ਜਾਣਾ' ਕੇਸ ਰਿਪੋਰਟ ਬਹੁਤ ਦਿਲਚੱਸਪ ਸੀ । ਮੈਗਜ਼ੀਨ ਨੂੰ ਹੋਰ ਹਰਮਨ ਪਿਆਰਾ ਬਣਾਉਣ ਲਈ ਲੰਬੇ ਤੇ ਅਕਾਊ ਲੇਖ ਨਾ ਛਾਪਿਆ ਕਰੋ ।

ਰਵਿੰਦਰ ਸਿੰਘ, ਨੰਗਰ ਟਾਊਨਸ਼ਿਪ,ਜਸਮੇਰ ਰਾਣਾ,
ਕੁਲਦੀਪ ਚੰਦ, ਗਿਆਨ ਚੰਦ ਤੇ ਰਾਕੇਸ਼ ਉਟਪਰ
(ਹਿਮਾਚਲ ਪ੍ਰਦੇਸ਼)

ਜਨਵਰੀ-ਫਰਵਰੀ ਅੰਕ ਵਿੱਚ ਬ੍ਰਹਮਲੀਨ ਹੋਣਾ ਇੱਕ ਧੋਖਾ, ਕੀ ਖਾਈਏ-ਕਿੰਨਾ ਖਾਈਏ, ਸਿਆਸੀ ਆਗੂਆਂ ਦੇ ਭੇਖ, ਮੈਂ ਇਟਲੀ ਨਹੀਂ ਜਾਣਾ ਤੇ ਪਿੰਡ ਦੀ ਸੱਥ 'ਚੋਂ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ । ਬੱਚਿਆਂ ਦਾ ਕੋਨਾ ਕਾਲਮ ਵੀ ਖੂਬ ਰਿਹਾ । ਮੈਗਜ਼ੀਨ ਦਾ ਅੱਖਰ-ਅੱਖਰ ਜਾਣਕਾਰੀ ਵਧਾਉਣ ਵਾਲਾ ਸੀ । ਅਦਾਰੇ ਦੀ ਤਰੱਕੀ ਲਈ ਅਸੀਂ ਵੀ ਯਤਨਸ਼ੀਲ ਰਹਾਂਗੇ ।

ਕੁਲਦੀਪ ਗਰੋਵਰ, ਸਰਵਨ ਸਿੰਘ,
ਫਤਿਹਗੜ੍ਹ ਪੰਜਤੂਰ ( ਮੋਗਾ )

ਇਸ ਅੰਕ ਵਿੱਚ ਸੰਪਾਦਕੀ ਕਾਫੀ ਡੂੰਘੀ ਜਾਪੀ । ਲੰਬੇ ਲੇਖ ਅਕਾਊ ਲੱਗੇ । ਕੇਸ ਰਿਪੋਰਟ, ਖੋਜ ਖਬਰ ਤੇ ਖਬਰ ਹੈ ਕਿ ਕਾਲਮ ਪਸੰਦ ਆਏ । ਸਰਗਰਮੀਆਂ ਪੜ੍ਹਕੇ ਉਤਸ਼ਾਹ ਮਿਲਦਾ ਹੈ । ਮੈਗਜ਼ੀਨ ਗਿਆਨ 'ਚ ਵਾਧਾ ਕਰਨ ਦਾ ਚੰਗਾ ਸਰੋਤ ਹੈ ।

ਇੰਦਰਜੀਤ ਸਿੰਘ ਭੱਟੀ, ਮਾਣਕੀ (ਸੰਗਰੂਰ)

ਜਨਵਰੀ-ਫਰਵਰੀ ਦੇ ਅੰਕ ਵਿੱਚ ਹਰਜਿੰਦਰ ਆਰਟਿਸਟ ਤੇ ਅਮਰਜੀਤ ਦਬੜੀਖਾਨਾ ਦੇ ਗੀਤ ਬਹੁਤ ਪਸੰਦ ਆਏ । ਮਾਨਸਿਕ ਰੋਗਾਂ ਬਾਰੇ, ਬ੍ਰਹਮਲੀਨ ਹੋਣਾ ਇੱਕ ਧੋਖਾ, ਮੂਰਖਤਾਵਾਂ ਜਿਹੜੀਆਂ ਅਸੀਂ ਕਰਦੇ ਹਾਂ, ਅਵਨੀਸ਼ ਸਾਧ ਕਿਵੇਂ ਬਣਿਆ, ਪਿੰਡ ਦੀ ਸੱਥ 'ਚੋਂ ਤੇ ਕੇਸ ਰਿਪੋਰਟਾਂ ਆਦਿ ਰਚਨਾਵਾਂ ਰੋਚਿਕਮਈ ਸਨ । ਜਸਵੀਰ ਕੌਰ ਘੁੱਦਾ ਦੀ ਮਿੰਨੀ ਕਹਾਣੀ ਵੀ ਖੂਬ ਰਹੀ ।

ਸੁਰਜੀਤ ਔਲਖ, ਗੁਰਪ੍ਰੀਤ ਔਲਖ, ਰਮੇਆਣਾ(ਫਰੀਦਕੋਟ)
ਰਾਜਨ ਲੱਖਿਆਲਵੀ (ਮੁਕਤਸਰ)

ਨਵੇਂ ਸਾਲ ਦਾ ਅੰਕ ਪੜ੍ਹਿਆ । ਸਾਰਾ ਮੈਟਰ ਹੀ ਗਿਆਨ-ਭਰਪੂਰ ਸੀ । 'ਕਿਉਂ ਵਧਦੇ ਜਾ ਰਹੇ ਹਨ ਮਾਨਸਿਕ ਰੋਗ ਤੇ ਸਿਆਸੀ ਆਗੂਆਂ ਦੇ ਭੇਖ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ । ਅਸੀਂ ਮੈਗਜ਼ੀਨ ਦੀ ਬੇਸਬਰੀ ਨਾਲ ਉਡੀਕ ਕਰਦੇ ਹਾਂ ।

ਰਜਿੰਦਰ ਕੌਰ, ਸਤਵਿੰਦਰ ਕੌਰ,
ਡਾ.ਪਰਮਜੀਤ ਕੌਰ,ਸਰਦੂਲਗੜ੍ਹ (ਮਾਨਸਾ)

ਜਨਵਰੀ-ਫਰਵਰੀ ਅੰਕ ਗਿਆਨਵਰਧਕ ਤੇ ਮਨ ਨੂੰ ਟੁੰਬਦਾ ਸੀ । ਵਾਤਾਵਰਨ ਸਬੰਧੀ ਪ੍ਰੋ.ਸ਼ੁਭ ਪ੍ਰੇਮ ਜੀ ਦਾ ਲੇਖ ਬਹੁਮੁੱਲਾ ਸੀ । ਫਿਲਾਸਫੀ ਵਾਲਾ ਲੇਖ ਆਮ ਪਾਠਕ ਦੀ ਪੱਧਰ ਦਾ ਹੋਣ ਕਰਕੇ ਪ੍ਰਭਾਵਸ਼ਾਲੀ ਸੀ । ਮਿੰਨੀ ਕਹਾਣੀ 'ਅਣਜੰਮੀ ਬੱਚੀ' ਦਿਲਚੱਸਪ ਤੇ ਪ੍ਰੇਰਨਾ-ਸਰੋਤ ਸੀ ।

ਰਣਵੀਰ ਭਾਗੀਵਾਂਦਰ, ਨਾਇਬ, ਜਸਵੀਰ ਤੇ ਸਰਬਜੀਤ,
ਪਿੰਡ ਭਾਗੀਵਾਂਦਰ, ਅਵਤਾਰ ਕੋਟਬਖਤੂ (ਬਠਿੰਡਾ)

# ਅਪੀਲ

15-16 ਸਾਲ ਬਰਗਾੜੀ ਵਿਖੇ ਸ੍ਰੀ ਕ੍ਰਿਸ਼ਨ ਦੇ ਘਰ ਚੱਲੇ ਮਨੋਰੋਗ ਸਲਾਹ ਕੇਂਦਰ ਨੂੰ ਸਦੀਵੀ ਚਲਾਉਣ ਲਈ ਹੁਣ ਸੂਬਾ ਕਮੇਟੀ ਨੇ ਸਾਥੀ ਕ੍ਰਿਸ਼ਨ ਦੀ ਯਾਦ ਵਿੱਚ ਬਾਕਾਇਦਾ ਰੂਪ ਵਿੱਚ ਆਪਣੀ ਸੁਸਾਇਟੀ ਦੀ ਜਗ੍ਹਾ ਖਰੀਦ ਕੇ ਮਨੋਰੋਗ ਸਲਾਹ ਕੇਂਦਰ ਦੀ ਉਸਾਰੀ ਕਰਨ ਦਾ ਫੈਸਲਾ ਕੀਤਾ ਹੈ । ਇਸ ਲਈ ਸਾਰੇ ਸਾਥੀਆਂ ਨੂੰ ਅਪੀਲ ਹੈ ਕਿ ਉਹ ਵੱਧ ਤੋਂ ਵੱਧ ਆਪਣੀ ਸਮਰੱਥਾ ਅਨੁਸਾਰ ਇਸ ਵਿੱਚ ਯੋਗਦਾਨ ਪਾਉਣ । ਇਹ ਵੀ ਇੱਕ ਤਰ੍ਹਾਂ ਨਾਲ ਸ੍ਰੀ ਕ੍ਰਿਸ਼ਨ ਨੂੰ ਸਰਧਾਂਜਲੀ ਹੋਵੇਗੀ ।

ਸੂਬਾ ਕਮੇਟੀ,
ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ:)

## ਕਵਿਤਾ

ਬਲਵੀਰ ਮਨਿਆਣਾ

ਜਿਹਨੂੰ ਪਤਾ ਨੀ ਆਪ ਉਹ ਗੁਰੂ ਕਿਵੇਂ
ਦੂਜੇ ਬੰਦੇ ਦੀ ਦੱਸਣ ਤਕਦੀਰ ਲੋਕੋ ।
ਆਪਣੇ ਕਰਮਾਂ ਦੇ ਬਾਰੇ ਕੁਝ ਜਾਣੇ ਨਾ
ਉਹ ਦੂਜੇ ਦੀ ਪੜਨ ਤਕਦੀਰ ਲੋਕੋ ।
ਉਹਨੂੰ ਲੋੜ ਕੀ ਮੰਗ ਕੇ ਖਾਣ ਦੀ ਏ
ਸੱਟਾ ਦਸਦੇ ਜਿਹੜੇ ਫਕੀਰ ਲੋਕੋ ।
ਨਿੱਤ ਹਰਾਮ ਦੀ ਬੈਠਕੇ ਖਾਣ ਜਿਹੜੇ
ਬੁਧੂ ਉਹਨਾਂ ਦੀ ਪੂਜਣ ਤਸਵੀਰ ਲੋਕੋ ।
ਉਪਰੋਂ ਸੰਤ ਅੰਦਰੋਂ ਖਾਸ ਡਾਕੂ,
ਇਕ ਦਿਨ ਸਮਝਣਾ ਪੈਣਾ ਅਖੀਰ ਲੋਕੋ ।
ਚਾਹ ਪੀਣ ਨੂੰ ਮਿਲੇ ਦੋ ਟਾਈਮ ਦੀ ਨਾ,
ਕੰਮ ਕਰਦੇ ਜੋ ਤੋੜ ਸਰੀਰ ਲੋਕੋ
ਵਿਹਲੜ ਦੁੱਧ ਦੇ ਬਾਲਟੇ ਫਿਰਨ ਚੱਕੀ,
ਸੌਂਦੇ ਡੇਰਿਆਂ ਵਿਚ ਖਾਕੇ ਉਹ ਖੀਰ ਲੋਕੋ ।
ਕਦੋ ਨਿਕਲੋਗੇ ਅੰਧ-ਵਿਸ਼ਵਾਸ਼ ਵਿਚੋਂ,
ਸੋਚੀਂ ਜਾਂਦਾ ਹੈ ਨਿੱਤ ਬਲਬੀਰ ਲੋਕੋ ।



ਮੌਤ ਤੋਂ ਇੱਕ ਦਿਨ ਪਹਿਲਾਂ ਕ੍ਰਿਸ਼ਨ ਬਰਗਾੜੀ ਨੇ ਬੋਲਣਾ ਬੰਦ ਕਰ ਦਿੱਤਾ । ਉਸ ਨੇ ਗੱਲ ਕਹਿਣ ਲਈ ਕੋਲ ਪਈ ਐਕਸਰੇ-ਫਾਈਲ ਉਪਰ ਲਿਖਣਾ ਸ਼ੁਰੂ ਕਰ ਦਿੱਤਾ । ਮੌਤ ਦੇ ਰੁਬਰੂ ਆਮ ਬੰਦਾ ਗਿੜਗਿੜਾਉਂਦਾ ਹੈ, ਬਹੁੜੀਆਂ ਪਾਉਂਦਾ ਹੈ, ਉਸ ਨੇ ਕੋਲ ਬੈਠਿਆਂ ਨੂੰ ਦਿਲਾਸੇ ਦਿੱਤੇ ਤੇ ਕਮਾਲ ਦੀ ਮਾਨਿਸਿਕ ਦ੍ਰਿੜਤਾ ਤੇ ਸਪਸ਼ਟਤਾ ਦਾ ਪ੍ਰਗਟਾਵਾ ਕੀਤਾ । ਮਿਸਜ਼ ਰਾਜਿੰਦਰ ਬਰਗਾੜੀ ਅਤੇ ਰਾਮਕੁਮਾਰ ਭਦੌੜ ਦੀ ਹਾਜ਼ਰੀ 'ਚ ਲਿਖੀਆਂ ਟਿੱਪਣੀਆਂ ਵਿੱਚ ਉਸ ਦੀ ਸਖਸ਼ੀਅਤ ਦੇ ਜਲੌਅ ਦੇ ਦਰਸ਼ਨ ਹੁੰਦੇ ਹਨ :

- 'ਗਲ ਬਹੁਤ ਪੱਕਿਆ ਹੈ ।
  ਪਾਣੀ ਨਾਲ ਮੂੰਹ ਗਿੱਲਾ ਕਰ ਦਿਓ ।'
- 'ਸਾਰੀਆਂ ਔਰਤਾਂ ਨੂੰ ਭੇਜ ਦਿਓ, ਦੋ ਤਿੰਨ ਦਿਨ ਤੋਂ ਬੈਠੀਆਂ ਹਨ ।' ( ਕੁਝ ਰਿਸ਼ਤੇਦਾਰ ਔਰਤਾਂ ਦੇ ਵਾਰਡ ਵਿੱਚ ਕੋਲ ਬੈਠੇ ਰਹਿਣ ਤੇ ਇਤਰਾਜ਼ ਕਰ ਰਹੀ ਨਰਸ ਦੇ ਪ੍ਰਤਿਕਰਮ ਵਿਚੋਂ ਲਿਖਿਆ)
- (ਬਾਰ ਬਾਰ ਪਿੱਛੋਂ ਪਤਾ ਲੈਣ ਵਾਲੇ ਵਿਅਕਤੀਆਂ ਨੂੰ ਰੋਕਣ ਲਈ ਲਿਖਿਆ )
  ' ਰਾਮ ਕੁਮਾਰ ਨੂੰ ਆਖੋ
  ਜੰਟੇ ਦੀਪ ਨੂੰ ਕਹਿ ਦਿਓ, ਇਨਫੈਕਸ਼ਨ ਦਾ ਡਰ ਹੈ, ਆਉਣਾ ਨਹੀਂ ਕਿਸੇ ਨੇ ।'
- ( ਕੁਝ ਘੰਟੇ ਪਹਿਲਾਂ ਉਸਦੀ ਹਾਲਤ ਦੇਖ ਕੇ ਮਿਸਜ਼ ਬਰਗਾੜੀ ਰੋ ਰਹੀ ਹੈ । ਮੌਤ ਦੀ ਹਕੀਕਤ ਨੂੰ ਮੰਨਣ ਦੀ ਸਲਾਹ ਦਿੰਦਿਆ ਲਿਖਿਆ )
  ' ਕਿਉਂ ਰੋਂਦੀ ਹੈਂ ?'
- ( ਅੰਤ ਨੇੜੇ ਆਇਆ ਦੇਖ, ਉਸ ਨੂੰ ਪੁੱਛਿਆ ਗਿਆ ਕਿ ਕੀ ਮਾਤਾ ਨੂੰ ਬਰਗਾੜੀ ਤੋਂ ਬੁਲਾ ਲਿਆਈਏ, ਤਾਂ ਲਿਖਿਆ )
  'ਕਿਤੇ ਉਹ ਮੈਥੋਂ ਪਹਿਲਾਂ ਹੀ ਨਾ ਚਲ ਵਸੇ ' ( ਉਸ ਦਾ ਭਾਵ ਸੀ, ਮਾਤਾ ਤੋਂ ਉਸਦੀ ਹਾਲਤ ਸਹਿ ਨਹੀਂ ਹੋਣੀ )
- ( ਭੂਰਾ ਸਿੰਘ ਮਹਿਮਾ ਸਰਜਾ, ਵਾਰਡ 'ਚ ਮਿਲਣ ਗਿਆ ਤੇ ਸੌਂ ਰਹੇ ਰਾਮਕੁਮਾਰ ਦੀ ਚਾਰਪਾਈ ਉਪਰ ਬੈਠ ਗਿਆ । ਰਾਮ ਕੁਮਾਰ ਦੀ ਸੁਵਿਧਾ ਦਾ ਫਿਕਰ ਕਰਦਿਆਂ ਲਿਖਿਆ )
- ' ਰਾਮ ਕੁਮਾਰ ਨੂੰ ਸੌਂ ਜਾਣ ਦਿਓ, ਉਰਲੇ ਮੰਜੇ ਤੇ ਬੈਠ ਜਾਓ ।'
  ( ਫਿਰ ਲਿਖਿਆ )
  ' ਭੂਰੇ ਸਿੰਘਾ ਹੁਣ ਗੱਡੀ ਖਰਾਬ ਹੋ ਗਈ ਹੈ । '
- ( ਅੰਤ ਸਮੇਂ ਤੇ ਭੈਣ ਮਹਿੰਦਰ ਦਾ ਭੈੜਾ ਹਾਲ ਸੀ । ਉਸ ਨੂੰ ਦਿਲਾਸਾ ਦਿੰਦਿਆਂ ਲਿਖਿਆ )
  ' ਫਿਕਰ ਨਾ ਕਰੇ '

ਜਿਲਦ ਨੰ : 1 ਰਜਿ. ਨੰ: PUNPUN/2000/5393 ਅੰਕ ਨੰ: 2

























1. ਸ਼੍ਰੀ ਬਲਵਿੰਦਰ ਬਰਨਾਲਾ 2. ਸ਼੍ਰੀ ਭੂਰਾ ਸਿੰਘ 3. ਮਾ. ਰਜਿੰਦਰ ਭਦੌੜ 4. ਮਾ. ਰਾਮ ਕੁਮਾਰ 5. ਡਾ. ਜਗਦੇਵ ਸਿੰਘ 6. ਪ੍ਰੋ. ਜਗਮੋਹਨ ਸਿੰਘ 7. ਸ਼ੋਕ ਸਮਾਗਮ 'ਚ ਪਹੁੰਚੇ ਲੋਕਾਂ ਦਾ ਇਕੱਠ 8. ਖੂਨਦਾਨ ਕੈਂਪ

10/-

If undelivered please return to :

# Tarksheel

Tarksheel Bhawan, Tarksheel Chowk,
Shanghera Bye Pass,
BARNALA -148101

**BOOK POST**
(Printed Matter)

To

Ph.2425740.